

# ਭਾਈ ਦਿੱਤ ਸਿੰਘ ਪ੍ਰਤਿਕਾ

ਅੰਕ 56 ਸਾਲ 5 ਅਗਸਤ 2014 (ਮਾਸਿਕ, ਪੰਜਾਬੀ) 25/-

‘ਵਟਸ ਅੱਪ’ ਵਰਗਾ
ਨਵਾਂ ਤਰੀਕਾ
ਸੱਦਾ ਦੇਣ ਲਈ
ਲੱਭ ਦਿਉ!



‘ਵਟਸ ਅੱਪ’ ਵਰਗਾ ਨਵਾਂ ਤਰੀਕਾ ਸੱਦਾ ਦੇਣ ਲਈ ਲੱਭ ਦਿਉ।
ਸੱਦੇ ਪੱਤਰ ਨਾਲ ਡੱਬਾ ਜੋ ਦਿੰਦੇ ਸ਼ੋਸ਼ੇਬਾਜੀ ਵੀ ਛੱਡ ਦਿਉ।
ਹਜ਼ਾਰ ਰੁਪਿਆ ਲਾ ਕੇ ਕਾਰਡ ਸ਼ਾਦੀ ਦਾ ਦੇਵਣ ਜਾਂਦੇ ਹੋ,
ਪੰਜ ਸੌ ਦਾ ਪੈਟਰੋਲ ਖਰਚ ਕੇ ਐਵੇ ਖਰਚ ਵਧਾਂਦੇ ਹੋ,
ਪਹਿਲ ਕਰੋ, ਕੋਈ ਨਵੇਂ ਢੰਗ ਦਾ ਮੀਲ ਪੱਥਰ ਇਕ ਗੱਡ ਦਿਓ।
‘ਵਟਸ ਅੱਪ’ ਵਰਗਾ ..............................।
ਅਖੰਡ ਪਾਠ ਕਰਾਉਂਦੇ ਪਹਿਲਾਂ, ਫਿਰ ਚੱਲਣ ਦੌਰ ਸ਼ਰਾਬਾਂ ਦੇ।
ਭਾਵੇਂ ਕਰਜ਼ਾ ਚੁੱਕਿਆ ਹੋਵੇ, ਪਰ ਹੁੰਦੇ ਟੌਹਰ ਨਵਾਬਾਂ ਦੇ।
ਅਮੀਰਾਂ ਵਾਲੇ ਜੋ ਚੋਚਲੇ ਕਰਦੇ, ਮੁਢੋਂ ਹੀ ਕਰ ਰੱਦ ਦਿਉ,
‘ਵਟਸ ਅੱਪ’ ਵਰਗਾ ..............................।
ਤੇ ਮਹਿੰਗਾਈ ਦਾ ਵੀ ਰੌਲਾ ਪਾਉਂਦੇ, ਖਰਚੇ ਵਾਧੂ ਕਰਦੇ ਹੋ।
ਝੂਠੀ ਸ਼ੋਹਰਤ ਖਾਤਰ ਐਵੇਂ, ਝੁੱਗਾ ਚੌੜ ਕਰਾਉਂਦੇ ਹੋ।
ਰਲ ਕੇ ਏਸ ਬਿਮਾਰੀ ਦਾ ਤੁਸੀਂ ਫਸਤਾ ਹੀ ਹੁਣ ਵੱਢ ਦਿਓ,
‘ਵਟਸ ਅੱਪ’ ਵਰਗਾ ..............................।
‘ਨਸੀਬ ਕਲੌੜੀਆ’ ਹੱਥ ਜੋੜਕੇ, ਇੱਕ ਬੇਨਤੀ ਕਰਦਾ ਏ।
ਉਸੇ ਚੀਜ ਲਈ ਖਰਚੋ ਪੈਸਾ, ਜਿਸ ਬਿਨਾ ਨਹੀਂ ਸਰਦਾ ਏ।
ਚੱਲੀ ਇਸ ਬੁਰਾਈ ਤਾਂਈ ਮੁੱਢ ਵਿੱਚ ਹੀ ਦੱਬ ਦਿਓ।
‘ਵਟਸ ਅੱਪ’ ਵਰਗਾ ..............................।

ਪ੍ਰਿੰ. ਨਸੀਬ ਸਿੰਘ ਸੇਵਕ

## ਅੰਦਰ ਪੜ੍ਹੋ: ਸੰਪਾਦਕੀ - ਸੱਦਾ-ਪੱਤਰਾਂ ਤੇ ਫਜ਼ੂਲ ਖਰਚੀ

# ਅਚੰਭੇ ਵਾਲੀ ਗੱਲ

ਅਸੀਂ ਅਪਨੇ ਪਾਠਕਾਂ ਨੂੰ ਇੱਕ ਅਚੰਭੇ ਵਾਲੀ ਵਾਰਤਾ ਸੁਨਾਉਂਦੇ ਹਾਂ ਜਿਸ ਦੇ ਸੁਨਨੇ ਪਰ ਇਸ ਪਰ ਵਿਚਾਰ ਕਰਨਗੇ॥

ਪਹਲੇ ਈਸਾਈ ਧਰਮ ਦੇ ਲੋਗ ਏਹ ਕਹਿੰਦੇ ਹਨ ਕਿ ਸਾਰੀ ਦੁਨੀਆਂ ਦੇ ਆਦਮੀ ਈਸਾਈ ਦੀਨ ਵਿੱਚ ਆ ਕੇ ਮਸੀਹ ਦੇ ਪਿਆਰੇ ਪੁੱਤ੍ਰ ਯਾ ਉਸ ਗਡਰੀਏ ਦੀਆਂ ਭੇਡਾਂ ਬਨ ਜਾਨ ਇਸ ਬਾਤ ਪਰ ਕਿਸੇ ਮਜ਼ਹਬ ਨੇ ਕੁਝ ਖਯਾਲ ਨਹੀਂ ਕੀਤਾ ਭਾਵੇਂ ਕਈ ਦੇਸਾਂ ਵਿੱਚ ਪਿੰਡਾਂ ਦੇ ਪਿੰਡ ਈਸਾਈ ਹੋ ਗਏ ਹਨ ਅਰ ਪੰਜਾਬ ਵਿੱਚ ਭੀ ਵੱਡੇ ਵੱਡੇ ਘਰਾਨੇ ਹੋਏ ਅਤੇ ਹੋ ਰਹੇ ਹਨ।

ਦੂਸਰਾ ਮੁਸਲਮਾਨ ਭੀ ਏਹੋ ਆਖਦੇ ਹਨ ਕਿ ਸਾਰੀ ਦੁਨੀਆਂ ਦੇ ਲੋਕ ਇਸਲਾਮੀ ਝੰਡੇ ਹੇਠ ਆ ਕੇ ਮੁਹੰਮਦ ਸਾਹਿਬ ਦੀ ਮੱਤ ਹੋ ਜਾਨ ਅਤੇ ਹਿੰਦੁਸਤਾਨ ਵਿੱਚ ਕਈ ਕਈ ਕਰੋੜ ਹਿੰਦੂਮੁਸਲਮਾਨ ਹੋ ਗਿਆ ਹੈ ਪਰ ਕਿਸੇ ਨੇ ਧਯਾਨ ਨਾ ਕੀਤਾ।

ਤੀਸਰਾ ਆਰਯਾ ਸਮਾਜ ਦੇ ਲੋਗ ਅਪਨੇ ਵਖਯਾਨਾਂ ਵਿੱਚ ਇਹ ਬਾਤ ਵੱਜ ਵਜਾ ਕੇ ਕਹਿੰਦੇ ਹਨ ਕਿ ਦੁਨੀਆਂ ਦੀਆਂ ਸਾਰੀਆਂ ਕੌਮਾਂ ਆਰਯਾ ਸਮਾਜ ਦੀ ਭੱਠੀ ਵਿੱਚ ਆ ਕੇ ਪੈਨ ਜਿਸ ਪਰ ਕਿਸੇ ਨੇ ਸ਼ੋਰ ਨਹੀਂ ਪਾਇਆ।

ਚੌਥਾ ਸਨਾਤਨ ਧਰਮ ਵਾਲੇ ਆਖਦੇ ਹਨ ਕਿ ਹੋਰ ਸਾਰੇ ਮਲੇਛ ਧਰਤੀ ਤੇ ਨਾਸ ਹੋ ਜਾਨ ਨਿਰੇ ਅਸੀਂ ਹਿੰਦੂਹੀ ਧਰਤੀ ਪਰ ਮੂਰਤੀਆਂ ਪੂਜ, ਘੰਟੇ ਬਜਾ ਕੇ ਮਨ ਪ੍ਰਚਾਈਏ ਇਸ ਪਰ ਭੀ ਸਾਰੇ ਚੁੱਪ ਬੈਠੇ ਹਨ।

ਪੰਜਮੇਂ ਬ੍ਰਹਮੂਸਮਾਜ ਵਾਲੇ ਆਖਦੇ ਹਨ ਕਿ ਸੰਸਾਰ ਪਰ ਅੰਤ ਨੂੰ ਬ੍ਰਹਮੂਸਮਾਜ ਹੀ ਛਾਏਗਾ, ਵੇਦ ਇਲਹਾਮੀ ਨਹੀਂ ਮੰਨੇ ਜਾਨਗੇ ਅਤੇ ਜਗਾ ਜਗਾ ਤੇ ਸਤ ਚੁਨਿਆ ਜਾਏਗਾ ਇਸ ਪਰ ਭੀ ਕਿਸੇ ਆਦਮੀ ਨੂੰ ਖਯਾਲ ਨਹੀਂ ਆਇਆ॥

ਪਰੰਤੂਅਚੰਭੇ ਵਾਲੀ ਗੱਲ ਇਹ ਹੈ ਕਿ ਜਦੋਂ ਅਸੀਂ ਇਹ ਆਖਦੇ ਹਾਂ ਕਿ ਸਾਰੀ ਦੁਨੀਆਂ ਦੇ ਆਦਮੀ ਦਸਮ ਗੁਰੂਜੀ ਦਾ ਅੰਮ੍ਰਿਤ ਛਕ ਕੇ ਖਾਲਸਾ ਪੰਥ ਵਿੱਚ ਆਇ ਸਕਦੇ ਹਨ ਅਤੇ ਖਾਲਸਾ ਪੰਥ ਸਭ ਤੇ ਨਿਰਾਲਾ ਪੰਥ ਹੈ ਜੋ ਕਿਸੇ ਮਜ਼ਹਬ ਦੀ ਸ਼ਾਖ ਨਹੀਂ ਤਦ ਸਾਰੇ ਲੋਗ ਇਸ ਪਰ ਕੰਨ ਖੜੇ ਲੈਂਦੇ ਹਨ ਅਤੇ ਇਸ ਦੀ ਉੱਨਤੀ ਰੋਕਨ ਲਈ ਤਯਾਰ ਹੋ ਜਾਂਦੇ ਹਨ ਅਸੀਂ ਨਹੀਂ ਜਾਨਦੇ ਜੋ ਇਸ ਵਿੱਚ ਕਯਾ ਕਾਰਣ ਹੈ?

**ਖਾਲਸਾ ਅਖਬਾਰ ਲਾਹੌਰ,**
**15 ਨਵੰਬਰ 1895, ਪੰਨਾ 3**

ੴ ਸਤਿਗੁਰ ਪ੍ਰਸਾਦਿ॥



# ਭਾਈ ਦਿੱਤ ਸਿੰਘ ਪੱਤ੍ਰਿਕਾ

*ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 56 ਸਾਲ 5 ਅਗਸਤ 2014 (ਮਾਸਿਕ, ਪੰਜਾਬੀ) 25/-




*ਮਾਇਆ ਭੇਜਣ ਲਈ ਪਤਾ:-*
*ਭਾਈ ਦਿੱਤ ਸਿੰਘ ਪੱਤ੍ਰਿਕਾ*
A/C No. **65139724105,**
IFS Code: STBP0000435
*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤੱਤਕਰਾ





*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com


**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
**ਫੋਨ:-** 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਸੱਦਾ-ਪੱਤਰਾਂ ਤੇ ਫਜ਼ੂਲ ਖਰਚੀ

*ਬਲਜੀਤ ਸਿੰਘ ਫਿੱਡਿਆਂਵਾਲਾ*

ਵਿਆਹ ਸ਼ਾਦੀਆਂ ਜਾਂ ਹੋਰ ਸਮਾਗਮਾਂ ਦੇ ਸੱਦਾ-ਪੱਤਰ ਘਰੋ-ਘਰੀ ਪਹੁੰਚਾਉਣਾ ਇੱਕ ਬਹੁਤ ਵੱਡੀ ਸਮੱਸਿਆ ਦਾ ਰੂਪ ਧਾਰਨ ਕਰ ਰਿਹਾ ਹੈ। ਖਾਸ ਕਰਕੇ ਵਿਆਹ-ਸ਼ਾਦੀਆਂ ਦੇ ਪ੍ਰਬੰਧਾਂ ਵਿੱਚ ਸਭ ਤੋਂ ਔਖਾ ਕੰਮ ਕਾਰਡ ਵੰਡਣ ਦਾ ਹੀ ਮੰਨਿਆ ਜਾਂਦਾ ਹੈ। ਪੁਰਾਣੇ ਸਮੇਂ ਵਿੱਚ ਲਾਗੀਆਂ ਦੇ ਹੱਥ ਪਰਚੀ ਲਿਖ ਕੇ ਸੱਦਾ ਦੇ ਦਿੱਤਾ ਜਾਂਦਾ ਸੀ ਅਤੇ ਰਿਸ਼ਤੇਦਾਰ ਤੇ ਸਨੇਹੀ ਹੁੰਮ-ਹੁਮਾ ਕੇ ਆਉਂਦੇ ਸਨ। ਹੁਣ ਸਮੇਂ ਨੇ ਐਸੀ ਕਰਵਟ ਲਈ ਹੈ ਕਿ ਮਹਿੰਗੇ ਭਾਅ ਦੇ ਵਧੀਆ ਡਿਜ਼ਾਇਨ ਵਾਲੇ ਕਾਰਡ ਛਪਵਾਉਣੇ ਅਤੇ ਵਧੀਆ ਕਿਸਮ ਦੀ ਮਿਠਾਈ ਜਾਂ ਡਰਾਈ ਫਰੂਟ ਦੇ ਡੱਬੇ ਨਾਲ ਲਾ ਕੇ ਜੇ ਕੋਈ ਵਿਅਕਤੀ ਕਿਸੇ ਲਾਗੀ ਜਾਂ ਆਪਣੇ ਨੇੜਲੇ ਬੰਦੇ ਦੇ ਹੱਥ ਕਿਸੇ ਨੂੰ ਸੱਦਾ-ਪੱਤਰ ਭੇਜ ਵੀ ਦੇਵੇ, ਤਾਂ ਅੱਗੋ ਕਾਰਡ ਲੈਣ ਵਾਲੇ ਰੋਸਾ ਪ੍ਰਗਟ ਕਰਦੇ ਨੇ ਕਿ ਲੈ ਇਨ੍ਹਾਂ ਕੋਲ ਆਪ ਕਾਰਡ ਦੇਣ ਜੋਗਾ ਟੈਮ ਵੀ ਨੀ ਹੈਗਾ.....ਐਦਾਂ ਹੀ ਕਰਾਂਗੇ ਜਿਵੇਂ ਇਹਨਾਂ ਨੇ ਕਾਰਡ ਭੇਜਿਆ ਹੈ, ਆਪਾਂ ਵੀ ਕਿਸੇ ਦੇ ਹੱਥ ਸ਼ਗਨ ਭੇਜ ਦੇਵਾਂਗੇ ....ਵੱਡੇ ਮੜਕ ਵਾਲੇ ਸਮਝਦੇ ਆ ਖੁਦ ਨੂੰ।

ਦੇਖਿਆ ਜਾਵੇ ਤਾਂ ਕਈ ਪਰਿਵਾਰਾਂ ਵਿੱਚ ਤਾਂ ਕਾਰਡ ਦੇ ਡਿਜ਼ਾਇਨ ਦੀ ਸਿਲੈਕਸ਼ਨ ਕਰਨ ਲਈ ਵੀ ਪੂਰੇ ਦਾ ਪੂਰਾ ਪਰਿਵਾਰ ਪ੍ਰਿੰਟਿੰਗ ਪ੍ਰੈਸ ਵਿੱਚ ਜਾ ਬੈਠਦਾ ਹੈ, ਜਿਵੇਂ ਕਾਰਡ ਨਾ ਹੋਏ ਵਿਆਹੁਲੀ ਦੀ ਵਰੀ ਖਰੀਦਣੀ ਹੋਵੇ। ਜੇ ਕਿਸੇ ਦਾ ਪਸੰਦ ਕੀਤਾ ਡਿਜ਼ਾਇਨ ਕੋਈ ਦੂਸਰਾ ਪਰਿਵਾਰਕ ਮੈਂਬਰ ਰੱਦ ਕਰ ਦੇਵੇ, ਤਾਂ ਰੋਸੇ ਗਿਲੇ ਵੀ ਹੋ ਜਾਂਦੇ ਨੇ..... ਅਖੇ ਜੇ ਸਾਡੀ ਰੱਖਣੀ ਓ ਨੀ ਤਾਂ ਨਾਲ ਕਾਹਨੂੰ ਲਿਆਉਣਾ ਸੀ...ਕਰ ਲੋ ਆਪੇ ਪਸੰਦ। ਗਿਲੇ ਸ਼ਿਕਵਿਆਂ ਤੋਂ ਇਲਾਵਾ ਸਭ ਤੋਂ ਮੰਦਭਾਗੀ ਗੱਲ ਹੈ ਇਸ ਸ਼ੋਸ਼ੇਬਾਜ਼ੀ ਤੋਂ ਸ਼ੁਰੂ ਹੋਈ ਨਜਾਇਜ਼ ਕਿਸਮ ਦੀ ਫਜ਼ੂਲਖਰਚੀ। ਮਹਿੰਗੇ ਕਾਰਡ ਤੇ ਮਹਿੰਗੇ ਡਰਾਈਫਰੂਟ ਤੇ ਮਠਿਆਈਆਂ ਦਾ ਚਲਨ ਇੱਕ ਤਰ੍ਹਾਂ ਨਾਲ ਮੱਧ-ਵਰਗ ਨੂੰ ਬੁਰੀ ਤਰ੍ਹਾਂ ਲਿਤਾੜ ਰਿਹਾ ਹੈ। ਅਮੀਰ ਤਬਕਾ ਭਾਵੇਂ ਜੋ ਮਰਜ਼ੀ ਵੰਡੀ ਜਾਵੇ, ਕਿਸੇ ਨੂੰ ਕੋਈ ਫਰਕ ਨਹੀਂ ਪੈਂਦਾ.....ਗਰੀਬ ਵਰਗ ਇਸ ਸ਼ੋਸ਼ੇਬਾਜ਼ੀ ਨੂੰ ਅਪਣਾਉਂਦਾ ਨਹੀਂ ਜਾਂ ਅਪਣਾ ਨਹੀਂ ਸਕਦਾ, ਇਸ ਲਈ ਉਸ ਨੂੰ ਵੀ ਕੋਈ ਫਰਕ ਨਹੀਂ ਪੈਂਦਾ। ਪਰ ਮੱਧ-ਵਰਗੀ ਪਰਿਵਾਰਾਂ ਦੀ ਤਰਾਸਦੀ ਇਹ ਰਹੀ ਹੈ ਕਿ ਉਹ ਅਮੀਰ ਵਰਗ ਦੀ ਬਰਾਬਰੀ ਤਾਂ ਹਰ ਹਾਲਤ ਵਿੱਚ ਕਰਨਾ ਚਾਹੁੰਦੇ ਹਨ, ਪ੍ਰੰਤੂ ਗਰੀਬ ਵਰਗ ਦੀ ਸੁਰ ਨਾਲ ਸੁਰ ਮਿਲਾਉਣਾ ਉਹ ਆਪਣੀ ਹੇਠੀ ਸਮਝਦੇ ਹਨ।

ਜੇ ਸਾਰੇ ਵਰਤਾਰੇ ਨੂੰ ਛੱਡ ਕੇ ਆਪਾਂ ਸਿਰਫ਼ ਕਾਰਡ ਵੰਡਣ ਦੀ ਗੱਲ ਹੀ ਕਰੀਏ ਤਾਂ ਇੱਕ ਸਾਧਾਰਣ ਪਰਿਵਾਰ ਵੀ ਵਿਆਹ-ਸ਼ਾਦੀ ਦੇ ਸਮਾਗਮ ਤੇ 3-4 ਸੌ ਮਹਿਮਾਨਾਂ ਦਾ ਇਕੱਠ ਮੱਲੋ ਮੱਲੀ ਹੀ ਕਰ ਲੈਂਦਾ ਹੈ, ਭਾਵ ਕਿ ਜੇ ਇੱਕ ਕਾਰਡ ਤੇ 2 ਵਿਅਕਤੀ ਵੀ ਆ ਗਏ ਤਾਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਲੱਗਭੱਗ 200 ਕਾਰਡ ਤਾਂ ਵੰਡਣੇ ਹੀ ਪੈਣਗੇ। ਇੱਕ ਤਰ੍ਹਾਂ ਨਾਲ ਪੂਰਾ ਪਰਿਵਾਰ ਹੀ ਕਾਰਡ ਵੰਡਣ ਦੇ ਕੰਮ ਤੇ ਲੱਗ ਜਾਂਦਾ ਹੈ। ਜੇ ਘੱਟੋ ਘੱਟ ਟਾਈਮ ਵੀ ਲਈਏ ਤਾਂ ਚਾਹ-ਪਾਣੀ ਤੇ ਖ਼ੈਰ ਸੁੱਖ ਲਈ ਇੱਕ ਕਾਰਡ ਲਈ ਇੱਕ ਘਰ ਵਿੱਚ ਅੱਧਾ ਘੰਟਾ ਤਾਂ ਪੱਕਾ ਲੱਗੇਗਾ। ਇਸ ਅੱਧੇ ਘੰਟੇ ਨੂੰ 200 ਨਾਲ ਗੁਣਾ ਕਰਕੇ ਵਕਤ ਦੀ ਬਰਬਾਦੀ ਦਾ ਮੋਟਾ ਜਿਹਾ ਅੰਦਾਜ਼ਾ ਸਹਿਜੇ ਹੀ ਲੱਗ ਜਾਂਦਾ ਹੈ। ਘਰ ਦਾ ਕੰਮ ਛੱਡ ਕੇ, ਮਹਿੰਗੇ ਮੁੱਲ ਦਾ ਪੈਟਰੋਲ/ਡੀਜ਼ਲ ਫੂਕਦੇ ਹੋਏ, ਸੜਕਾਂ ਤੇ ਜ਼ੋਖਮ ਭਰਿਆ ਸਫਰ ਕਰਦੇ ਹੋਏ ਬੰਦਾ ਰੱਬ ਰੱਬ ਕਰਦਾ ਆਥਣੇ ਘਰੇ ਮੁੜਦਾ ਹੈ ਅਤੇ ਅਗਲੇ ਦਿਨ ਦੇ ਰੂਟ ਦੀਆਂ ਸਲਾਹਾਂ ਕਰਨ ਲੱਗਦਾ ਹੈ। ਹੋਰ ਤਾਂ ਹੋਰ ਹੁਣ ਤਾਂ ਆਪਣੀ ਹੈਸੀਅਤ

ਦਾ ਅਹਿਸਾਸ ਕਰਵਾਉਣ ਲਈ ਆਪਣੇ ਬਿਲਕੁਲ ਨਾਲ ਦੇ ਗਵਾਂਢੀ ਨੂੰ ਵੀ ਮਿਠਾਈ ਜਾਂ ਡਰਾਈਫਰੂਟ ਦੇ ਡੱਬੇ ਤੇ ਰੱਖ ਕੇ ਕਾਰਡ ਦਿੱਤਾ ਜਾਂਦਾ ਹੈ ਭਾਵੇਂ ਕਿ ਉਸ ਨੂੰ ਪੂਰੇ ਪ੍ਰੋਗਰਾਮ ਦੀ ਰੂਪ ਰੇਖਾ ਪਹਿਲਾਂ ਹੀ ਪਤਾ ਹੁੰਦਾ ਹੈ। ਕਈਆਂ ਨੇ ਤਾਂ ਕਾਰਡਾਂ ਜਾਂ ਡੱਬਿਆਂ ਤੇ ਗੁਰੂਆਂ ਪੀਰਾਂ ਦੀਆਂ ਫੋਟੋਆਂ, ਸ਼ਬਦ ਜਾਂ ਭਜਨ ਵੀ ਛਪਵਾਏ ਹੁੰਦੇ ਹਨ। ਹਾਲਤ ਉਦੋਂ ਹਾਸੋ ਹੀਣੀ ਹੋ ਜਾਂਦੀ ਹੈ ਜਦੋਂ ਸਮਾਗਮ ਹੋਣ ਤੋਂ ਪਹਿਲਾਂ ਹੀ ਮਿਠਾਈ/ਡਰਾਈਫਰੂਟ ਵਾਲਾ ਡੱਬਾ ਅਤੇ ਕਾਰਡ ਗਵਾਂਢੀਆਂ ਦੇ ਕੂੜੇ ਵਾਲੇ ਢੇਰ ਤੇ ਰੁਲਦੇ ਪਏ ਹੁੰਦੇ ਨੇ। ਅਜਿਹਾ ਕਰਨ ਨਾਲ ਕਈ ਵਾਰ ਧਾਰਮਿਕ ਜਜ਼ਬਾਤ ਵੀ ਵਲੂੰਧਰੇ ਜਾਂਦੇ ਹਨ। ਵੱਖ-ਵੱਖ ਤਰ੍ਹਾਂ ਦੇ ਖਾਣੇ ਦੇ ਸਟਾਲ ਲਗਾ ਕੇ ਅਨਾਜ ਜਾਂ ਖਾਣ ਵਾਲੇ ਪਦਾਰਥਾਂ ਦੀ ਬਰਬਾਦੀ ਤਾਂ ਹੁੰਦੀ ਹੀ ਹੈ, ਸਗੋਂ ਆਲਾ-ਦੁਆਲਾ ਵੀ ਪ੍ਰਦੂਸ਼ਿਤ ਹੁੰਦਾ ਹੈ। ਇੱਕ ਆਮ ਅੰਦਾਜ਼ੇ ਅਨੁਸਾਰ ਮੱਧ-ਵਰਗੀ ਪਰਿਵਾਰਾਂ ਦੇ ਵਿਆਹਾਂ ਤੇ 60-70 ਆਈਟਮਾਂ ਹੁੰਦੀਆਂ ਨੇ ਖਾਣ ਵਾਲੀਆਂ। ਇੱਕ ਅੰਦਾਜ਼ੇ ਅਨੁਸਾਰ ਇੱਕ ਚੰਗੇ ਰਿਸ਼ਟ-ਪੁਸ਼ਟ ਆਦਮੀ ਦੀ ਖੁਰਾਕ ਵੀ 250-300 ਗ੍ਰਾਮ ਦੇ ਨੇੜੇ ਤੇੜੇ ਹੀ ਹੁੰਦੀ ਹੈ, ਪਰ ਜੇ ਉਹ ਸਾਰੀਆਂ ਆਈਟਮਾਂ ਵਿੱਚੋਂ 1-1 ਚਮਚਾ ਵੀ ਲੈ ਲਵੇ, ਤਾਂ ਮੇਰਾ ਨੀ ਖਿਆਲ ਕਿ ਕੋਈ ਬੰਦਾ 60-70 ਚਮਚੇ ਭੋਜਨ ਖਾ ਸਕੇਗਾ।

ਖੈਰ ਇਹ ਪਨਪ ਰਹੀਆਂ ਸਾਰੀਆਂ ਸਮੱਸਿਆਵਾਂ ਮੱਧ-ਵਰਗ ਨੂੰ ਕਿਸੇ ਦੈਂਤ ਵਾਂਗ ਖਾ ਰਹੀਆਂ ਹਨ। ਇਨ੍ਹਾਂ ਤੋਂ ਬਚਣ ਲਈ ਸਾਨੂੰ ਆਪਣੇ ਆਪ ਹੀ ਸੋਚਣਾ ਪਵੇਗਾ ਤੇ ਇਨ੍ਹਾਂ ਦਾ ਸਸਤਾ ਤੇ ਟਿਕਾਊ ਬਦਲ ਲੱਭ ਕੇ ਉਸ ਨੂੰ ਅਪਣਾਉਣਾ ਪਵੇਗਾ। ਮਿਸਾਲ ਦੇ ਤੌਰ ਤੇ ਜੇ ਅਸੀਂ ਕਾਰਡ ਵੰਡਣ ਦੇ ਸਮੇਂ ਦੀ ਬੱਚਤ ਬਾਰੇ ਹੀ ਧਿਆਨ ਮਾਰੀਏ, ਤਾਂ ਸਾਡੇ ਕੋਲ ਅੱਜ ਤਕਨਾਲੋਜੀ ਦੇ ਯੁੱਗ ਵਿੱਚ ਇਸ ਦੇ ਬਦਲ ਮੌਜੂਦ ਨੇ, ਬੱਸ ਲੋੜ ਹੈ ਉਨ੍ਹਾਂ ਨੂੰ ਅਪਨਾਉਣ ਦੀ ਅਤੇ ਆਪਣੇ ਜੀਵਨ ਵਿੱਚ ਲਾਗੂ ਕਰਨ ਦੀ। ਜਿਹੜੇ ਕਾਰਡ ਅਸੀਂ ਪ੍ਰਿੰਟਿੰਗ ਪਰੈਸ ਤੋਂ ਛਪਵਾ ਕੇ ਖੁਦ ਵੰਡਣ ਜਾਂਦੇ ਹਾਂ, ਉਸ ਦਾ ਬਹੁਤ ਹੀ ਸਰਲ ਬਦਲ ਹੈ ਕਿ ਕਾਰਡ ਦਾ ਡਿਜ਼ਾਇਨ ਤਿਆਰ ਕੀਤਾ ਜਾਵੇ ਅਤੇ ਆਪਣੇ ਰਿਸ਼ਤੇਦਾਰਾਂ, ਮਿੱਤਰਾਂ ਅਤੇ ਸਨੇਹੀਆਂ ਨੂੰ ਈ-ਮੇਲ, ਵਟ੍ਹਸਐਪ, ਫੇਸਬੁੱਕ ਜਾਂ ਟੈਕਸਟ ਮੈਸਿਜ ਆਦਿ ਸਮਾਜਿਕ ਨੈੱਟਵਰਕ ਰਾਹੀਂ ਭੇਜ ਕੇ ਸੱਦਾ-ਪੱਤਰ ਦੇ ਦੇਈਏ। ਇੱਕ ਹੀ ਕਲਿੱਕ ਵਿੱਚ ਕਿੰਨੇ ਵਿਅਕਤੀਆਂ ਨੂੰ ਸੱਦਾ-ਪੱਤਰ ਦਿੱਤਾ ਜਾ ਸਕੇਗਾ। ਜੇ ਕਿਤੇ ਸ਼ੱਕ ਹੋਵੇ ਕਿ ਖਵਰੇ ਕਿਸੇ ਨੇ ਨਾ ਦੇਖਿਆ ਹੋਵੇ, ਤਾਂ ਦੁਬਾਰਾ ਵੀ ਕੀਤਾ ਜਾ ਸਕਦਾ ਹੈ, ਕੋਈ ਜ਼ਿਆਦਾ ਖਰਚਾ ਆਵੇਗਾ ਹੀ ਨਹੀਂ। ਪੱਕੀ ਗੱਲ ਹੈ ਕਿ ਜੇ ਕਰ ਤੁਸੀਂ 200 ਕਾਰਡ ਵੰਡਣ ਦਾ ਇਰਾਦਾ ਕੀਤਾ ਹੋਇਆ ਹੈ, ਤਾਂ ਘੱਟੋ ਘੱਟ 100-150 ਵਿਅਕਤੀ ਤਾਂ ਅਜਿਹੇ ਹੋਣਗੇ ਹੀ ਜਿਨ੍ਹਾਂ ਦਾ ਮੋਬਾਈਲ ਜਾਂ ਇੰਟਰਨੈਟ ਤਕਨਾਲੋਜੀ ਨਾਲ ਰੋਜ਼ ਦਾ ਵਾਸਤਾ ਹੋਵੇਗਾ।

ਸ਼ੁਰੂ ਸ਼ੁਰੂ ਵਿੱਚ ਭਾਵੇਂ ਇੰਝ ਕਰਨਾ ਕਿਸੇ ਨੂੰ ਓਪਰਾ ਲੱਗੇ, ਪਰ ਜਦੋਂ ਲੋਕਾਂ ਨੂੰ ਇਸ ਵਿਧੀ ਰਾਹੀਂ ਹੋ ਰਹੀ ਪੈਸੇ ਅਤੇ ਸਮੇਂ ਦੀ ਬੱਚਤ ਦਾ ਅਹਿਸਾਸ ਹੋਵੇਗਾ, ਤਾਂ ਫਿਰ ਸਾਰੇ ਆਪ-ਮੁਹਾਰੇ ਹੀ ਇਸ ਨੂੰ ਅਪਨਾਉਣਗੇ। ਕਾਰਡ ਨਾਲ ਭੇਜੇ ਜਾਣ ਵਾਲੇ ਖਾਲੀ ਡੱਬੇ ਦਾ ਮੁੱਲ ਹੀ 40-50 ਰੁਪਏ ਤੋਂ ਸ਼ੁਰੂ ਹੁੰਦਾ ਹੈ, ਤੇ ਫਿਰ ਇਸ ਵਿੱਚ ਪੈਣ ਵਾਲੀ 2-3 ਸੌ ਦੀ ਮਿਠਾਈ ਜਾਂ ਡਰਾਈਫਰੂਟ। ਅੰਦਾਜ਼ਾ ਲਾਓ ਕਿ ਇਸ ਵਿਧੀ ਨਾਲ ਸੱਦਾ-ਪੱਤਰ ਭੇਜਣ ਨਾਲ ਇੱਕ ਕਾਰਡ ਦੀ ਛਪਾਈ ਤੋਂ ਲੈ ਕੇ ਬੁਲਾਏ ਜਾਣ ਵਾਲੇ ਮਹਿਮਾਨ ਦੇ ਘਰ ਪੁੱਜਣ ਤੱਕ ਕਿੰਨੇ ਪੈਸੇ ਅਤੇ ਸਮਾਂ ਬਚੇਗਾ ਕਿਉਂਕਿ ਇਸ ਵਿੱਚ ਕਾਰਡ ਦੀ ਛਪਾਈ, ਖਾਲੀ ਡੱਬੇ ਦਾ ਮੁੱਲ, ਮਿਠਾਈ/ਡਰਾਈਫਰੂਟ ਦਾ ਮੁੱਲ, ਘਰੋਂ ਚੱਲ ਕੇ ਕਾਰਡ ਦੇਣ ਅਤੇ ਵਾਪਸ ਆਉਣ ਦਾ ਸਫਰ ਖਰਚ, ਕੰਮ ਛੱਡ ਕੇ ਜਾਣ ਦਾ ਨੁਕਸਾਨ ਆਦਿ ਦੇ ਸਿੱਧੇ ਖਰਚ ਦੀ ਬੱਚਤ ਹੈ।

ਸੋ ਅਜੋਕੇ ਯੁੱਗ ਵਿੱਚ ਜਦੋਂ ਕਿ ਮਹਿੰਗਾਈ ਦਾ ਦੈਂਤ ਸਮਾਜ ਅੱਗੇ ਮੂੰਹ ਅੱਡੀ ਖੜ੍ਹਾ ਹੈ, ਅਤੇ ਇਸ ਦਾ ਮੁਕਾਬਲਾ ਕਰਨਾ ਭਾਵੇਂ ਸੌਖਾ ਨਹੀਂ ਹੈ, ਪਰ ਇਸ ਤੋਂ ਬਚਣ ਲਈ ਅਜਿਹੇ ਸਰਲ ਜਿਹੇ ਬਦਲ ਅਪਣਾ ਕੇ ਅਤੇ ਵਾਧੂ ਦੀ ਸ਼ੋਸ਼ੇਬਾਜ਼ੀ ਨੂੰ ਤਿਆਗ ਕੇ ਪਰਿਵਾਰ ਦੇ ਆਪਣੇ ਕਸ਼ਮਕਸ਼ ਭਰੇ ਜੀਵਨ ਵਿੱਚ ਕਾਫ਼ੀ ਹੱਦ ਤੱਕ ਬਹੁਮੁੱਲੀ ਰਾਹਤ ਪਾਈ ਜਾ ਸਕਦੀ ਹੈ। -----

9149-888-515-261

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ

ਗਿਆਰਵੀਂ ਕਿਸ਼ਤ

ਮੂਲ ਲੇਖਕ: ਸਵਰਗੀ ਗਿਆਨੀ ਦਿੱਤ ਸਿੰਘ ਜੀ

ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ

*ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਾਹਕਾਰ ਰਚਨਾ ਦੇ ਸਰਲ ਕਵਿਤਾ ਵਿੱਚ ਅਨੁਵਾਦ ਦੀ ਇਹ ਗਿਆਰਵੀਂ ਕਿਸ਼ਤ ਪੇਸ਼ ਕਰਨ ਦੀ ਖੁਸ਼ੀ ਮਹਿਸੂਸ ਕਰ ਰਹੇ ਹਾਂ। ਇਸ ਲੜੀਵਾਰ ਸਰਲ ਕਵਿਤਾ ਅਨੁਵਾਦ ਨੂੰ ਪਾਠਕਾਂ ਨੇ ਵਿਸ਼ੇਸ਼ ਹੁੰਗਾਰਾ ਦਿੱਤਾ ਹੈ। ਉਮੀਦ ਵੀ ਇਹੋ ਹੀ ਕੀਤੀ ਜਾਂਦੀ ਸੀ ਕਿਉਂਕਿ ਇਸ ਮਹਾਂਕਾਵਿ ਨੂੰ ਸਮਝਣ ਵਿੱਚ ਬਹੁਤ ਹੀ ਮੁਸ਼ਕਲ ਪੇਸ਼ ਆ ਰਹੀ ਸੀ। ਕੋਸ਼ਿਸ਼ ਕੀਤੀ ਜਾਵੇਗੀ ਕਿ ਦੁਰਗਾ ਪ੍ਰਬੋਧ ਦਾ ਸਹੀ-ਸਹੀ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਜਾਵੇ। ਪਾਠਕਾਂ ਦੇ ਧਨਵਾਦਿ ਦੇ ਪਾਤਰ ਹਾਂ।*

*ਸੰਪਾਦਕ*

ੴ ਸਤਿਗੁਰੂ ਪ੍ਰਸਾਦਿ

'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

**(7)**

ਬ੍ਰਾਹਮਣਾਂ ਆਖਿਆ ਗੁਰੂ ਜੀ,
ਸਾਥੋਂ ਕੋਈ ਕੰਮ ਨਹੀਂ ਹੋਣਾ।
ਪਰ ਗੁਰਾਂ ਨੇ ਸੁਣਿਆ ਨਹੀਂ,
ਕਿਸੇ ਦਾ ਵੀ ਰੋਣਾ ਧੋਣਾ।
ਖਜ਼ਾਨ ਸਾਂਭਣ ਦੇ ਲਈ,
ਕੀ ਕੋਈ ਸਿੱਖ ਨਹੀਂ ਸੀ ਇਤਬਾਰੀ।
ਸਿੱਖਾਂ ਨੂੰ ਛੱਡ ਕੇ ਗੁਰੂ ਨੇ,
ਬ੍ਰਾਹਮਣ ਨੂੰ ਕਿਉਂ ਸੀ ਦੀਵਾਨ ਬਣਾਉਣਾ।

**(8)**

ਨੰਦ ਚੰਦ 'ਦੀਵਾਨ' ਸੀ ਪੱਕਾ,
ਡਹਿਰੋਲੀ ਪਿੰਡ ਦਾ ਵਾਸੀ।
ਸੰਤਾਨ ਉਸ ਦੀ ਰਹਿੰਦੀ ਉਥੇ,
ਸਿੱਖੀ ਰੂਪ 'ਚ ਹਰ ਇੱਕ ਕਹਿੰਦੀ ਸਾਖੀ।
ਸਾਹਬ ਚੰਦ ਵਾਲੀ ਗੱਲ,
ਬਾਵਾ ਜੀ ਨੇ ਕਿਥੋਂ ਕੱਢ ਲਿਆਂਦੀ?
ਬਹੁਤ ਅਚੰਭੇ ਵਾਲੀ ਗੱਲ ਹੈ,
ਜੋ ਬਾਵਾ ਜੀ ਨੇ ਹੈ ਆਖੀ।

**(9)**

ਬੈਠ ਗੱਦੀ 'ਤੇ ਗੁਰੂ ਜੀ,
ਕੀ ਪਹਿਲਾਂ ਇਹੀ ਕੀਤੀ ਤਿਆਰੀ ਸੀ।
ਸਾਰੇ ਬ੍ਰਾਹਮਣ ਸੱਦ ਕੇ,
ਦਿਤੀ ਖ਼ਜ਼ਾਨਿਆਂ ਦੀ ਜਿਮੇਂਵਾਰੀ ਸੀ।
ਘਰ ਬਾਰ ਕਰ ਹਵਾਲੇ ਉਨ੍ਹਾਂ ਦੇ,
ਬਹਿ ਗਏ ਸੀ ਵਿਹਲੇ ਹੋ ਕੇ ਉਹ।
ਭੁੱਖੀ ਬਿੱਲੀ ਨੂੰ ਦੁੱਧ-ਦਹੀਂ ਦੀ,
ਉਨ੍ਹਾਂ ਨੇ ਦੇ ਦਿੱਤੀ ਸਰਦਾਰੀ ਸੀ।

**(10)**

ਮੰਗਣ ਦੀ ਕੁੱਝ ਲੋੜ ਨਹੀਂ,
ਹੁਣ ਚਾਬੀ ਹੱਥ ਵਿੱਚ ਆਈ।
ਅੰਨ੍ਹੇ ਨੂੰ ਕੀ ਚਾਹੀਦਾ,
ਬੱਸ ਦੋ ਨੈਣ ਹੀ ਭਾਈ।
ਖ਼ਜ਼ਾਨਾ ਗੁਰੂ ਦਾ ਮਿਲ ਗਿਆ,
ਰੱਜ ਕੇ ਹੁਣ ਮੌਜ ਉਡਾਓ।
ਸਭ ਦੀਆਂ ਮੌਜਾਂ ਬਣ ਗਈਆਂ,
ਹੁਣ ਤਾਂ ਚਿੰਤਾ ਰਹੀ ਨਾ ਕਾਈ।

**(11)**

ਅੰਦਰ ਬਾਹਰ ਦੀ ਮਿਲ ਗਈ,
ਸੀ ਉਨ੍ਹਾਂ ਸਾਰੀ ਮੁਖਤਿਆਰੀ।

ਉਨ੍ਹਾਂ ਦੇ ਭਾਣੇ ਖਾਣ ਮਿਲੀ ਹੈ,
ਜੋ ਦੌਲਤ ਹੈ ਵੱਡੀ ਭਾਰੀ।
ਜਿੰਨਾ ਲੁਟਣਾ, ਲੁੱਟ ਸਕਦੇ ਸਨ,
ਕੋਈ ਨਹੀਂ ਸੀ ਰੋਕਣ ਵਾਲਾ ਜੀ।
ਲੋਭੀ ਨੂੰ ਮਿਲ ਜਾਂਦੇ ਨੇ,
ਮਕਾਰ ਫਰੇਬੀ ਤੇ ਦੁਰਾਚਾਰੀ।

**(12)**

ਧਰਮ ਚੰਦ ਨੇ ਸਾਂਭ ਖ਼ਜ਼ਾਨਾ,
ਖ਼ਜ਼ਾਨਾ ਹੀ ਧਰਮ ਬਣਾਇਆ।
ਆਪਣੇ ਭਾਈਚਾਰੇ ਨੂੰ ਉਸ,
ਰੱਜ ਕੇ ਸੀ ਲੁਟਵਾਇਆ।
ਪਰ ਦੇਵੀ ਦਿੱਤਾ ਨੇ ਤਾਂ,
ਦੇਵਤਿਆਂ ਤੋਂ ਦੇਵੀ ਵੱਡੀ ਕਰ ਦਿੱਤੀ ਸੀ।
ਗੱਲਾਂ ਕਰ ਕੇ ਭੀਮ ਦੀਆਂ,
ਗੁਰੂ ਨੂੰ ਲੁਭਾਣਾ ਸੀ ਉਸ ਚਾਹਿਆ।

**(13)**

ਗੁਰੂ ਜੀ ਜਾਣੀ ਜਾਣ ਸਨ,
ਸਮਝ ਗਏ ਉਹ ਦੀ ਹੁਸ਼ਿਆਰੀ ਜੀ।
ਪੁਛਣ ਲਗੇ ਦਸੋ ਮਿਸਰ ਜੀ,
ਹੱਥਾਂ ਵਿੱਚ ਕਿਉਂ ਬੱਲ ਇੰਨਾ ਭਾਰੀ ਜੀ।
ਜਿਸ ਲਈ ਬ੍ਰਾਹਮਣ ਹੀ ਦਸਿਆ,
ਜੱਗ ਦੇ ਰੂਪ ਵਿੱਚ ਕਰਨਾ ਹੀ।
ਮੰਨ ਚਾਹਿਆ ਖਾ ਸਕਦੇ ਸੀ,
ਖੀਰ ਪੁਰੀ ਤੇ ਕਚੌਰੀ ਕਰਾਰੀ ਜੀ।

**(14)**

ਅੱਗੇ ਜਾ ਕੇ ਦੁਰਗਾ ਪ੍ਰਗਟਾਨੇ ਦਾ,
ਨਵਾਂ ਝਮੇਲਾ ਪਾਇਆ ਸੀ।
ਲੱਗੇ ਖੂਬ ਗੱਫੇ ਲਾਉਣ,
ਹੁਣ ਪੱਕਾ ਡੇਰਾ ਲਾਇਆ ਸੀ।
ਆਪਣੇ ਮਤਲਬ ਦੀ ਖਾਤਰ,
ਇਹ ਸਾਰਾ ਜਾਲ ਸੀ ਬੁਣਿਆ।
ਇਸ ਗੋਰਖ ਧੰਦੇ ਨਾਲ,
ਇਕ ਨਵਾਂ ਹੀ ਦੰਭ ਰਚਾਇਆ ਸੀ।

**(15)**

ਫੇਰ ਕਹਾਇਆ ਗੁਰੂ ਤੋਂ,
ਤੁਸੀਂ ਹੀ ਜੱਗ ਰਚਾਵੋ।
ਐਵੇਂ ਗੱਲਾਂ ਨਾਲ ਨਾ,
ਤੁਸੀਂ ਸਾਡਾ ਮਨ ਪ੍ਰਚਾਵੋ।
ਗੁੱਸਾ ਖਾ ਬੋਲੇ ਫਿਰ,
ਜੇ ਜੱਗ ਨਹੀਂ ਅਸੀਂ ਕਰਾਂਗੇ।
ਰੋਟੀ ਕਿਵੇਂ ਚਲੇਗੀ ਸਾਡੀ,
ਸਾਨੂੰ ਐਵੇਂ ਨਾ ਉਕਸਾਵੋ।

**(16)**

ਸੇਖੀ ਸੁਣ ਕੇ ਕਿਹਾ ਗੁਰਾਂ ਨੇ,
ਜੱਗ ਲਈ ਅਸੀਂ ਹਾਂ ਤਿਆਰ।
ਜਲਦੀ ਹੀ ਹੁਣ ਸ਼ੁਰੂ ਕਰੋ,
ਸਾਡਾ ਪੱਕਾ ਹੈ ਇਕਰਾਰ।
ਪਰ ਉਹ ਤਾਂ ਸਭ ਗੱਲਾਂ,
ਦੀ ਹੀ ਬਹਿ ਕੇ ਖੱਟੀ ਖਾਂਦੇ ਸੀ।
ਖਾਲੀ ਸੰਖ ਬਜਾਵਣ ਵਾਲਾ,
ਦੀਪਾ ਸ਼ਰਮਿੰਦਾ ਹੋ ਬੋਲਿਆ ਆਖਰਕਾਰ।

**(17)**

ਅਸੀਂ ਨਹੀਂ ਇਹ ਕਰ ਸਕਦੇ,
ਇਹਦੀ ਸਾਨੂੰ ਵਿਧੀ ਨਾ ਆਵੇ।
ਐਵੇਂ ਝੂਠੀ ਗੱਪ ਗੁਰੂ ਜੀ,
ਕਿਉਂ ਮਾਰੀਏ ਤੁਹਾਡੇ ਸਾਹਵੇ।
ਕਾਸ਼ੀ ਅਤੇ ਕਸ਼ਮੀਰੀ ਪੰਡਤ,
ਇਸ ਵਿਦਿਆ ਦੇ ਹਨ ਮਾਹਿਰ,
ਇਸ ਲਈ ਜਗ ਹਵਨ ਲਈ,
ਉਨ੍ਹਾਂ ਨੂੰ ਭੇਜੇ ਜਾਣ ਬੁਲਾਵੇ।

**(18)**

ਦੇਖ ਲੈ ਜ਼ਰਾ ਵਿਚਾਰਕੇ,
ਕਿਉਂ ਨਾ ਸ਼ਰਮ ਉਨ੍ਹਾਂ ਨੂੰ ਆਈ।
ਇਹ ਨਹੀਂ ਸੋਚਿਆ ਉਨ੍ਹਾਂ ਨੇ,
ਕੀ ਆਖੇਗੀ ਕੁੱਲ ਲੁਕਾਈ।
ਮਨ ਨਾਲ ਕਰਕੇ ਦੇਖ ਲੈ,
ਤੂੰ ਦੁਰਗਾ ਦੇ ਦਾਸ।
ਇਹ ਹੈ ਸਾਰੀ ਮਿਥਿਆ,

ਜੋ ਹੈ ਤੇਰੇ ਦਿਲ ਵਿੱਚ ਆਈ।

## ਦੁਰਗਾ ਭਗਤ

(1)

ਸ਼ਰਮ ਦੀ ਕਿਹੜੀ ਗੱਲ ਹੈ,
ਮੈਨੂੰ ਸਮਝ ਨਾ ਆਵੇ।
ਕਿਹੜੀ ਗੱਲ ਹੈ ਜਿੱਚ ਹੋਣ ਦੀ,
ਗੁਰੂ ਆਉਣ ਦੇ ਸਾਹਵੇ,
ਸਗੋਂ ਉਹਨੇ ਤਾਂ ਹੈ ਦੱਸਿਆ,
ਜੱਗ ਕਰਾਉਣ ਦਾਂ ਅਸਲੀ ਰਾਹ।
ਬਾਵਾ ਸੁਮੇਰ ਸਿੰਘ ਵੀ,
ਸਭ ਕੁਝ ਇਹੀ ਸਮਝਾਵੇ।

(2)

ਜੋ ਸੀ ਸਹੀ ਰਸਤਾ,
ਪੰਡਤ ਨੇ ਉਹ ਦਿਤਾ ਸੀ ਦੱਸ।
ਕਿ ਕਾਸ਼ੀ ਅਤੇ ਕਸ਼ਮੀਰ ਦੇ,
ਪੰਡਤ ਹੀ ਹਨ ਇਹ ਦੇ ਸਮਰੱਥ।
ਜੱਗ ਹਵਨ ਕਰਨ ਦੇ,
ਅਸਲ ਵਿੱਚ ਉਹ ਗਿਆਨੀ।
ਝੂਠ ਨਹੀਂ ਸੀ ਬੋਲਿਆ,
ਦੱਸਿਆ ਸੀ ਸੱਚੋ-ਸੱਚ।

(3)

ਤਾਂ ਹੀ ਪੰਡਤਾਂ ਨੂੰ ਗੁਰੂ ਜੀ,
ਬੁਲਾਇਆ ਸੀ ਆਪਣੇ ਪਾਸ।
ਉਤਮ ਕੁੱਲ ਦੇ ਸਨ ਉਹ,
ਵਿਦਵਾਨ ਪੰਡਤ ਉਹ ਸੀ ਖਾਸ।
ਕਿਉਂਕਿ ਬ੍ਰਾਹਮਣਾ ਨਾਲੋਂ,
ਇਸ ਜੱਗ ਵਿੱਚ ਵੱਡਾ ਨਹੀਂ ਹੈ ਕੋਈ।
ਇਸ ਲਈ ਕੋਲ ਸੀ ਰੱਖ ਲਏ,
ਉਨ੍ਹਾਂ ਉਤੇ ਕਰਕੇ ਸੀ ਵਿਸ਼ਵਾਸ਼।

## ਤੱਤ ਖਾਲਸਾ

(1)

ਆਪਣੇ ਆਪ ਹੀ ਬਣੇ ਸੀ,
ਉਹ ਤਾਂ ਖਾਮ-ਖਾਹ।
ਗੋਹਾ ਉਨ੍ਹਾਂ ਬਣਾ ਦਿੱਤਾ,
ਪਿੰਗੋ-ਜੋਰੀ ਨਾਲ ਕੜਾਹ।
ਇਨ੍ਹਾਂ ਚਲਾਕੀਆਂ ਨਾਲ,
ਹੀ ਪੰਡਤ ਨੇ ਕਾਮਯਾਬ।
ਝੂਠ ਨੂੰ ਸੱਚ ਬਣਾਉਣ ਦਾ,
ਕੱਢ ਲੈਂਦੇ ਨੇ ਉਹ ਰਾਹ।

(2)

ਆਕੜ ਨਾਲ ਕਿਹਾ ਸੀ,
ਕਿ ਮੈਂ ਹੀ ਕਰਾਂਗਾ ਜੱਗ।
ਗੁਰੂ ਜੀ ਹਾਂ ਜਦੋਂ ਕਰ ਦਿਤੀ,
ਮੈਦਾਨ ਦਿੱਤਾ ਫਿਰ ਛੱਡ।
ਪ੍ਰੀਖਿਆ ਲੈਣ ਲਈ ਗੁਰੂ ਜੀ ਸੀ,
ਹਵਨ ਕਰਨ ਦੀ ਖੇਡ ਰਚਾਈ।
ਨਾਲ ਸਾਵਧਾਨੀ ਦੇ ਗੁਰੂ ਜੀ,
ਇਹ ਕੁਝ ਕੀਤਾ ਸੀ ਸੱਭ।

(3)

ਪਹਿਲਾਂ ਹੀ ਪੋਲ ਖੁੱਲ ਗਈ,
ਜਦ ਕਰ ਦਿੱਤਾ ਸੀ ਇਨਕਾਰ।
ਕਿਹਾ ਕਿ ਕਾਂਸ਼ੀ ਕਸ਼ਮੀਰੀ ਪੰਡਤਾਂ,
ਤੇ ਹੈ ਸਾਰਿਆਂ ਨੂੰ ਇਤਬਾਰ।
ਸਾਰੀ ਵਿਧੀ ਦੇ ਹੀ ਉਹ,
ਜਾਣੂ ਪੂਰੇ ਪੂਰੇ ਜੀ।
ਸਦ ਬੁਲਾਵੋ ਉਨ੍ਹਾਂ ਨੂੰ,
ਪੁੱਜ ਜਾਣਗੇ ਤੁਹਾਡੇ ਦਰਬਾਰ।

(4)

ਉਸ ਬ੍ਰਾਹਮਣਵਾ ਦੀ ਸੇਖ਼ੀ,
ਉਡ ਗਈ ਸੀ ਉਸੇ ਵੇਲੇ,
ਪਾਉਣਾ ਚਾਹੁੰਦੀ ਸੀ,
ਗੁਰੂ ਜੀ ਨੂੰ ਵਿੱਚ ਝਮੇਲੇ।
ਝੂਠ ਬੋਲਿਆ ਸੀ,
ਉਸ ਨੇ ਗੁਰੂ ਜੀ ਦੇ ਅੱਗੇ।
ਉਸੀ ਝੂਠ ਸਹਾਰੇ ਉਹ,
ਕਮਾਉਣਾ ਚਾਹੁੰਦਾ ਸੀ ਪੈਸੇ ਧੇਲੇ।

(5)

ਜੇ ਵਿਧੀ ਨਹੀਂ ਯਾਦ ਸੀ,
ਫਿਰ ਸੇਖੀ ਕਿਉਂ ਸੀ ਮਾਰੀ।
ਗੁਰਾਂ ਨੇ ਜਦ ਹਾਂ ਸੀ ਕੀਤੀ,
ਕਿਉਂ ਬਣਿਆ ਸੀ ਫਿਰ ਲਾਚਾਰੀ।
ਪੰਡਤ ਬਣਕੇ ਬੈਠਾ ਸੀ,
ਜੱਗ ਕਰਨ ਦਾ ਮਾਹਰ ਉਹ।
ਠੈਂਹ-ਠੈਂਹ ਗੋਪਾਲ ਸੀ ਹੋਇਆ,
ਆਕੜ ਨਿਕਲ ਗਈ ਸੀ ਸਾਰੀ।

(6)

ਫਿਰ ਜੋ ਤੂੰ ਉਤਮ ਕੁੱਲ ਦੀ,
ਹੈ ਕੀਤੀ ਏਨੀ ਵਿਡਿਆਈ।
ਸੰਤੋਖ ਸਿੰਘ ਨੇ ਦੱਸਿਆ,
ਗਲ ਬਾਵਾ ਜੀ ਦਾ ਹੈ ਬਣਾਈ।
ਇਹ ਹੈ ਸਭ ਕੁਝ ਮਿਥਿਆ,
ਇਸ ਵਿੱਚ ਸਚ ਹੈ ਨਹੀਂ ਕੋਈ।
ਪੂਰਬ ਦੇ ਵਿੱਚ ਬ੍ਰਾਹਮਣਾ,
ਬਾਵਾ ਜੀ ਨਾਲ ਸੀ ਖ਼ੂਬ ਬਣਾਈ।

(7)

ਲੋਟੇ ਧੋ-ਧੋ ਲੋਕਾਂ ਦੇ,
ਪੰਡਤਾਂ ਮੱਥੇ ਟਿੱਕੇ ਲਗਾਏ ਸੀ।
ਬਾਵਾ ਜੀ ਨਾਲ ਚਾਲਾਂ ਦੇ,
ਆਪਣੇ ਮਦਦਗਾਰ ਬਣਾਏ ਸੀ।
ਪਰ ਦਸ਼ਮੇਸ਼ ਪਿਤਾ ਜੀ,
ਅੰਤਰਯਾਮੀ ਸਭ ਕੁਝ ਜਾਣਦਾ ਸੀ।
ਪਾਖੰਡ ਇਨ੍ਹਾਂ ਦੇ ਸਾਰੇ ਹੀ,
ਉਨ੍ਹਾਂ ਦਿਲ ਵਿੱਚ ਬਿਠਾਏ ਸੀ।

(8)

ਦਸਮ ਗ੍ਰੰਥ ਦੇ ਵਿਚੋਂ ਮੈਂ,
ਦਸਾਂਗਾ ਆਪਣਾ ਪੱਖ।
ਕਥਨ ਕ੍ਰਿਸ਼ਨ ਦਾ ਨਾਲ ਗੋਪਾਂ,
ਉਹੀ ਦੇਂਦਾ ਮੈਂ ਦੱਸ।
ਇਸ ਨੂੰ ਹੀ ਪੜ੍ਹਕੇ ਦੇਖ ਲੈ,
ਮੈਂ ਕੋਲੋਂ ਕੁਝ ਵੀ ਕਿਹਾ ਨਹੀਂ।
ਕਿ ਕਿੰਨੇ ਕੁ ਉਹ ਉੱਤਮ ਨੇ,
ਅਤੇ ਕਿੰਨੇ ਕੁ ਨੇ ਉਹ ਸਮਰੱਥ।

**ਭਾਵ**-ਬ੍ਰਾਹਮਣ ਦੇ ਇਸ ਕਥਨ ਤੇ ਇਹ ਭੀ ਸਿੱਧ ਹੁੰਦਾ ਹੈ ਕਿ ਉਹ ਵੱਡਾ ਫਰੇਬੀ ਅਤੇ ਝੂਠਾ ਸਾ ਕਿਉਂਕਿ ਪਹਲੇ ਤਾਂ ਭੀਮ ਦੇ ਬਲ ਦੀ ਕਥਾ ਸੁਨਾ-ਸੁਨਾ ਕੇ ਗੁਰ ਜੀ ਨੂੰ ਜੱਗ ਕਰਨ ਦਾ ਉਪਦੇਸ਼ ਦੇਂਦਾ ਰਿਹਾ ਅਰ ਗੁਰੂ ਜੀ ਦੇ ਪੁੱਛਨੇ ਪਰ ਉਸ ਨੇ ਅਜੇਹਾ ਦਮ ਮਾਰਿਆ ਕਿ ਮੈਂ ਜੇ ਜੱਗ ਨਹੀਂ ਕਰਾਊਂਗਾ ਤਾਂ ਕਿਆ ਕਿਸੇ ਦਾ ਨੌਕਰ ਰਹਕੇ ਟੁਕੜਾ ਖਾਊਂਗਾ ਪਰੰਤੂ ਜਦ ਗੁਰੂ ਜੀ ਜਗ ਕਰਨ ਲਈ ਤਿਆਰ ਹੋ ਗਏ ਤਦ ਝੱਟ ਇਨਕਾਰੀ ਹੋ ਬੈਠਾ, ਜਿਸ ਥੋਂ ਉਹ ਫਰੇ ਬੀ ਅਤੇ ਝੂਠਾ ਸਾਬਤ ਹੁੰਦਾ ਹੈ।

ਇਸ ਤੇ ਬਿਨਾਂ ਉਹ ਬੁਧਿ ਅਤੇ ਵਿੱਦਯਾਹੀਨ ਭੀ ਸਾ ਜੋ ਇਤਨਾ ਭੀ ਨਹੀਂ ਜਾਨਦਾ ਸੀ ਕਿ (ਸ੍ਵਾਹਾ 2) ਕਰਕੇ ਅੱਗ ਵਿੱਚ ਘੀਉ ਅਤੇ ਹੋਰ ਸਮੱਗ੍ਰੀ ਪਾ ਕੇ ਸ੍ਵਾਹ ਹੀ ਕਰ ਦਿੰਦਾ॥

ਇਸ ਤੇ ਬਿਨਾਂ ਜੋ ਤੈਂ ਉਨ੍ਹਾਂ ਦੀ ਵੱਡੀ ਸੋਭਾ ਕੀਤੀ ਹੈ ਅਰ ਇਹ ਦੱਸਯਾ ਹੈ ਕਿ ਗੁਰੂ ਜੀ ਨੇ ਉਨ੍ਹਾਂ ਦਾ ਪਾਸ ਰੱਖਨਾ ਇੱਕ ਵੱਡਾ ਉੱਤਮ ਜਾਤਾ ਸੀ ਕਿਉਂਕਿ ਇਹ ਕੁਲੀਨ ਅਤੇ ਸੰਤੋਖੀ ਹੁੰਦੇ ਹਨ ਸੋ ਇਸ ਪਰ ਮੈਂ ਅਪਨੇ ਵੱਲੋਂ ਤਾਂ ਕੁਝ ਨਹੀਂ ਆਖਯਾ ਕਿੰਤੂ ਦਸਮ ਗ੍ਰੰਥ ਵਿੱਚ ਗੁਰੂ ਜੀ ਨੇ ਕ੍ਰਿਸ਼ਨ ਦੇਵ ਦਾ ਕਥਨ, ਜੋ ਗੋਪਾਂ ਨਾਲ ਹੋਇਆ ਸੀ, ਸੋਈ ਏਥੇ ਲਿਖ ਦਿੱਤਾ ਹੈ ਜਿਸ ਤੇ ਤੁਸੀਂ ਦੇ ਖ ਸੱਕਦੇ ਹੋ ਕਿ ਇਨ੍ਹਾਂ ਦੀ ਕੇਹੋ ਜੇਹੀ ਉਤੱਮਤਾ ਟਪਕਦੀ ਹੈ॥

(9)

ਇਸ ਲਈ ਬਾਵਾ ਸੁਮੇਰ ਜੀ,
ਨੇ ਹੈ ਸਾਰੀ ਹੀ ਗੱਪ ਮਾਰੀ।
ਗੁਰੂਆਂ ਦੇ ਸਿਧਾਂਤ ਨਾਲ,
ਕੀਤੀ ਬੇਇਨਸਾਫੀ ਉਹ ਭਾਰੀ।
ਚਲ ਫਿਰ ਤੂੰ ਹੀ ਦਸ ਦੇ,

ਰੱਖੀਂ ਨਾ ਕੁਝ ਲੁਕਾਕੇ।
ਸਚ ਨੂੰ ਸਚ ਕਹਿਣ,
ਤੋਂ ਹੁਣ ਤੂੰ ਹੋਵੀਂ ਨਾ ਇਨਕਾਰੀ।

**ਦੁਰਗਾ ਭਗਤ**

**(1)**

ਜੋ ਕੰਮ ਜਿਸ ਹੁੰਦਾ ਏ,
ਉਹੀ ਕਰੇ ਤਾਂ ਚੰਗਾ ਲਗਦਾ ਏ।
ਜਿਵੇਂ ਹਵਨ ਦਾ ਕੰਮ ਤਾਂ,
ਸਿਰਫ ਬ੍ਰਾਹਮਣਾਂ ਹੱਥੋਂ ਹੀ ਸਜਦਾ ਏ।
ਇਸੀ ਕਰਕੇ ਗੁਰੂ ਜੀ,
ਇਨ੍ਹਾਂ ਨੂੰ ਆਦਰ ਨਾਲ ਬੋਲਦੇ ਸੀ।
ਕਿ ਤਿੰਨ ਵਰਨਾ ਦੇ ਤਾਜ ਦਾ,
ਜਗ ਵਿੱਚ ਇਨ੍ਹਾਂ ਦਾ ਡੰਕਾ ਵਜਦਾ ਏ।

**(2)**

ਪੰਡਤ ਕਰਕੇ ਇਨ੍ਹਾਂ ਨੂੰ,
ਮੰਨਦੇ ਹਾਂ ਮੁਖੀ ਪ੍ਰਧਾਨ।
ਸਤਿਗੁਰ ਵੀ ਸਨਮਾਨ ਲਈ,
ਦਿੰਦੇ ਸੀ ਇਨ੍ਹਾਂ ਨੂੰ ਦਾਨ।
ਦੇਸ-ਪ੍ਰਦੇਸ਼ ਦੇ ਬਿਪ,
ਆ ਕੇ ਬਣਦੇ ਸੀ ਵਡਭਾਗੇ।
ਬਾਵਾ ਸੁਮੇਰ ਸਿੰਘ ਨੇ,
ਗ੍ਰੰਥ ਵਿੱਚ ਇਨ੍ਹਾ ਨੂੰ ਕਿਹਾ ਮਹਾਨ।

**(3)**

ਬ੍ਰਿਪਾਂ ਦੀ ਪ੍ਰੀਖਿਆ ਲਈ,
ਗੁਰਾਂ ਨੇ ਆਪਣੇ ਪਾਸ ਬੁਲਾਕੇ।
ਖੀਰ ਮਾਸ ਸ਼ਰਾਬ ਆਦਿ,
ਰੱਖਿਆ ਸੀ ਬਹੁਤ ਸਜਾਕੇ।
ਸਾਰੇ ਹੀ ਲੋਭ 'ਚ ਅੰਨੇ ਹੋਏ,
ਤ੍ਰਿਸ਼ਨਾ ਰਹੀ ਨਾ ਵਿੱਚ ਕਾਬੂ।
ਬਸ ਬਚੇ ਸੀ ਕੁਝ,
ਜੋ ਰਖੇ ਸੀ ਠੋਕ ਬਜਾਕੇ।

**(4)**

ਇਕ ਸੀ ਲੱਛੀ ਰਾਮ,
ਅਤੇ ਦੂਜਾ ਸੀ ਸ੍ਰੀ ਭਗਵਾਨ।
ਤੀਜਾ ਸੀ ਹਰਦਾਸ,
ਤਿੰਨਾਂ ਦੀ ਕਹਾਣੀ ਜਾਣ ਪਹਿਚਾਨ।
ਤਿੰਨਾਂ ਦਾ ਆਦਰ ਕਰਕੇ,
ਦੁਧ ਮੱਖਣ ਦੀ ਅੱਗੇ ਰੱਖਿਆ।
ਤਾਂ ਦੁਰਗਾ ਪ੍ਰਗਟ ਕਰਨ ਦਾ,
ਵਿੱਚ ਰੱਖਣ ਪੂਰਾ ਧਿਆਨ।

**(5)**

ਪ੍ਰਗਟ ਕਰੋ ਮਾਂ ਕਾਲੀ,
ਫਿਰ ਸੀ ਹੁਕਮ ਸੁਣਾਇਆ।
ਹੱਥ ਜੋੜ ਬਿਪਰ ਖੜੇ,
ਸਤਿਗੁਰ ਇਹ ਕੀ ਤੇਰੀ ਮਾਇਆ।
ਸਾਡੇ ਵਿੱਚ ਕੋਈ ਸ਼ਕਤੀ ਨਹੀਂ,
ਲਓ ਨਾ ਪ੍ਰੀਖਿਆ ਸਾਡੀ।
ਦੋ ਪੰਡਤ ਜੋ ਦੱਸੇ ਨਹੀਂ,
ਸਭ ਤੋਂ ਰੁਤਬ ਉਨ੍ਹਾਂ ਨੇ ਪਾਇਆ।

**(6)**

ਦੱਤਾ ਨੰਦ ਉਜੈਨੀ ਇਕ,
ਜੋ ਹੈ ਇਕ ਵਡ ਗਿਆਨੀ।
ਬਿਸਨ ਦਾਸ ਕਾਸ਼ੀ ਦਾ ਦੂਜਾ,
ਜਾਣਦਾ ਹੈ ਸਭ ਕਥਾ ਕਹਾਣੀ।
ਇਨ੍ਹਾਂ ਨੂੰ ਬੁਲਾ ਲਵੋ ਜਲਦੀ,
ਇਹ ਕਰ ਦੇਵਣਗੇ ਕਾਰਜ ਪੂਰਾ।
ਝਟ ਹੀ ਪ੍ਰਗਟ ਹੋ ਜਾਵੇਗੀ,
ਸੁਣ ਕੇ ਇਨ੍ਹਾਂ ਦੀ ਸਤ ਗੁਰਬਾਣੀ।

**(7)**

ਦੁਸ਼ਮਣ ਨੂੰ ਜਿੱਤਣ ਲਈ,
ਦੁਰਗਾ ਸੇਵੀ ਪੈਣੀ ਹੈ।
ਪਟਨੇ ਸਾਹਿਬ ਮਹੰਤ ਦੀ,
ਮੰਨਾਗੇ ਜੋ ਉਸ ਦੀ ਕਹਿਣੀ ਹੈ।
ਝੂਠੀ ਵੀ ਕੋਈ ਗਲ ਨਹੀਂ,
ਗੁਰੂ ਅੰਸ਼ ਦਾ ਵਾਕ ਮੰਨਣਾ ਹੈ ਜ਼ਰੂਰੀ।
ਬਾਵਾ ਸੁਮੇਰ ਸਿੰਘ ਦੀ,
ਇਹ ਅਟੱਲ ਸਚਾਈ ਰਹਿਣੀ ਹੈ।

**ਚਲਦਾ**

9465216530

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਬਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ। ਫੋਨ ਨੰ: 0172-5072937

## ਸ਼ੇਰ ਦਾ ਸ਼ਿਕਾਰ

ਇਕ ਦਿਨ ਗੁਰੂ ਜੀ ਬਾਦਸ਼ਾਹ ਸਮੇਤ ਬਾਹਰ ਸ਼ਿਕਾਰ ਨੂੰ ਗਏ। ਸ਼ੇਰ ਦਾ ਪਤਾ ਲੱਗਣ ਤੇ ਬਾਦਸ਼ਾਹ ਨੇ ਆਪਣੀ ਫੌਜ ਦੇ ਜਵਾਨਾਂ ਨੂੰ ਹੁਕਮ ਦਿੱਤਾ। ਜੋ ਸ਼ੇਰ ਨੂੰ ਤਲਵਾਰ ਨਾਲ ਮਾਰੇਗਾ, ਉਸ ਨੂੰ ਇਨਾਮ ਦਿੱਤਾ ਜਾਏਗਾ। ਇਕ ਜਵਾਨ ਨੇ ਸ਼ੇਰ ਨੂੰ ਵੰਗਾਰਿਆ। ਸ਼ੇਰ ਗੱਜਦਾ ਆਇਆ। ਜਵਾਨ ਨੇ ਹੌਂਸਲੇ ਨਾਲ ਤਲਵਾਰ ਵਾਹੀ। ਨਿਸ਼ਾਨਾ ਠੀਕ ਨਾ ਬੈਠਾ। ਨਤੀਜਾ ਸ਼ੇਰ ਦੇ ਹੱਥੋਂ ਉਸ ਦੀ ਮੌਤ ਹੋਈ। ਹੋਰ ਵੀ ਦੋ ਤਿੰਨ ਜਵਾਨ ਨਿਕਲੇ, ਉਹ ਵੀ ਸ਼ੇਰ ਦਾ ਸ਼ਿਕਾਰ ਹੋਏ।

ਏਧਰ ਗੁਰੂ ਜੀ ਨੇ ਕੋਮਲ ਕਲਾਕਾਰ ਕਵੀ ਰੌਸ਼ਨ ਸਿੰਘ 'ਚਾਨਨੇ' ਨੂੰ ਇਸ਼ਾਰਾ ਕੀਤਾ। ਇਹ ਝਟ ਅੱਗੇ ਵਧਿਆ, ਸ਼ੇਰ ਨੂੰ ਲਲਕਾਰਿਆ। ਜਦ ਸ਼ੇਰ ਨੇ ਉੱਬਰ ਕੇ ਝਪਟਾ ਮਾਰਿਆ ਤਾਂ ਇਸ ਨੇ ਸ਼ੇਰ ਦੇ ਪੰਜੇ ਆਪਣੀ ਢਾਲ ਤੇ ਲੈ ਕੇ ਅਜੇਹੀ ਫੁਰਤੀ ਨਾਲ ਤਲਵਾਰ ਵਾਹੀ ਕਿ ਸ਼ੇਰ ਦੀ ਕਮਰ ਦੋ ਟੋਟੇ ਹੋ ਕੇ ਡਿੱਗ ਪਏ। ਬਹਾਦਰ ਸ਼ਾਹ ਨੇ ਖੁਸ਼ ਹੋਕੇ ਇਨਾਮ ਦੇਣਾ ਚਾਹਿਆ ਤਾਂ ਇਸ ਨੇ ਕਿਹਾ ਗੁਰੂ ਜੀ ਨੇ ਕੋਈ ਥੁੜ ਨਹੀਂ ਰੱਖੀ। ਬਾਦਸ਼ਾਹ ਹੋਰ ਵੀ ਖੁਸ਼ ਹੋਇਆ।

## ਅਮੀਰ ਨਬੀ ਬਖਸ਼

ਇਕ ਦਿਨ ਅਮੀਰ ਨਬੀ ਬਖਸ਼ ਨੇ ਗੁਰੂ ਜੀ ਪਾਸ ਬੇਨਤੀ ਕੀਤੀ, ਹਜ਼ੂਰ ਗੁਸਤਾਖੀ ਮਾਫ ਕਰਨੀ। ਮੈਂ ਸੁਣਿਆ ਹੈ ਕਿ ਆਪ ਤੀਰਅੰਦਾਜ਼ੀ ਵਿੱਚ ਮਾਹਰ ਹੋ। ਮੇਰਾ ਦਿਲ ਆਪ ਜੀ ਦੀ ਤੀਰਅੰਦਾਜ਼ੀ ਵੇਖਣ ਨੂੰ ਕਰਦਾ ਹੈ। ਇਸ ਵੇਲੇ ਬਹਾਦਰ ਸ਼ਾਹ ਵੀ ਦੀਵਾਨ ਵਿੱਚ ਬੈਠਾ ਸੀ। ਹੋਰ ਵੀ ਕਈ ਰਾਜਪੂਤ ਜਵਾਨ ਬੈਠੇ ਸਨ। ਹੋਰ ਵੀ ਕਈਆਂ ਦੇ ਮੂਹੋਂ ਅਵਾਜ ਆਈ ! ਜ਼ਰੂਰ ! ਜ਼ਰੂਰ ! ਇਹ ਸੁਣ ਕਲਗੀਧਰ ਜੀ ਹੱਸ ਪਏ। ਕਮਾਨ ਮੋਢੇ ਤੋਂ ਲਾਹ ਖੱਬੇ ਹੱਥ ਫੜ ਲਈ ਤੇ ਸੱਜੇ ਹੱਥ ਨਾਲ ਭੱਥੇ ਵਿਚੋਂ ਤੀਰ ਕੱਢ ਚਿੱਲੇ ਚੜ੍ਹਾ ਕੇ ਆਖਿਆ, ਨਬੀ ਬਖਸ਼ਾ ! ਤੂੰ ਦੱਸੀ ਜਾ ਕਿ ਕਿੱਥੇ ਕਿੱਥੇ ਨਿਸ਼ਾਨੇ ਮਾਰਨੇ ਹਨ। ਅਸੀਂ ਨਿਸ਼ਾਨੇ ਲਾਈ ਜਾਵਾਂਗੇ। ਨਬੀ ਬਖਸ਼ ਨੇ ਇਕ ਰੁੱਖ ਦੇ ਸੰਘਣੇ ਡਾਲ (ਟਾਹਨ) ਵਿੱਚ ਨਿਸ਼ਾਨੇ ਮਾਰਨ ਨੂੰ ਕਿਹਾ, ਤਾਂ ਹਜ਼ੂਰ ਨੇ ਝੱਟ ਚਿੱਲਾ ਖਿੱਚ ਕੇ ਤੀਰ ਨਿਸ਼ਾਨੇ ਮਾਰਿਆ। ਫਿਰ ਨਬੀ ਬਖਸ਼ ਜਿੰਨੀ ਜਿੰਨੀ ਵਿੱਥ ਤੇ ਆਖਦਾ ਗਿਆ ਗੁਰੂ ਸਾਹਿਬ ਓਨੀ ਓਨੀ ਵਿੱਥ ਤੇ ਨਿਸ਼ਾਨੇ ਲਾਉਂਦੇ ਗਏ। ਤੀਰ ਨਿਸ਼ਾਨੇ ਤੇ ਲੱਗਣ ਤੇ ਗੁਰੂ ਜੀ ਦੀ ਫੁਰਤੀ ਨੂੰ ਵੇਖ ਕੇ ਸਮੇਤ ਬਹਾਦਰ ਸ਼ਾਹ ਸਾਰੇ ਦੇ ਸਾਰੇ ਦੰਗ ਰਹਿ ਗਏ। ਨਬੀ ਬਖਸ਼ ਨੇ ਫੇਰ ਅਰਜ਼ ਕੀਤੀ ਕਿ ਮੈਨੂੰ ਆਪਣਾ ਸ਼ਾਗਿਰਦ ਬਣਾ ਲਓ ਤੇ ਇਹ ਵਿਦਿਆ ਮੈਨੂੰ ਬਖਸ਼ੋ। ਸਾਹਿਬਾਂ ਨੇ ਇਕ ਦੋ ਹੱਥ ਓਸੇ ਵੇਲੇ ਉਨ੍ਹਾਂ ਸਿਖਾ ਦਿੱਤੇ। ਜਿਨ੍ਹਾਂ ਨੂੰ ਸਿੱਖ ਕੇ ਬੜਾ ਪ੍ਰਸੰਨ ਹੋਇਆ ਤੇ ਗੁਰੂ ਜੀ ਦਾ ਧੰਨਵਾਦ ਕਰਨ ਲੱਗਾ।

## ਬਾਦਸ਼ਾਹ ਨੂੰ ਸੁਮੱਤ

ਇਕ ਦਿਨ ਪਿਛਲੇ ਪਹਿਰ ਦਾ ਦੀਵਾਨ ਲੱਗ ਰਿਹਾ ਸੀ, ਸੰਗਤਾਂ ਮਾਈ ਭਾਈ ਸਭ ਜੁੜੇ ਬੈਠੇ ਸਨ। ਅਜੇ ਕੀਰਤਨ ਸ਼ੁਰੂ ਨਹੀਂ ਹੋਇਆ ਸੀ ਕਿ ਬਾਦਸ਼ਾਹ ਬਹਾਦਰ ਸ਼ਾਹ ਸਾਹਿਬਾਂ ਦੇ ਕੋਲ ਆ ਕੇ ਬੈਠ ਗਿਆ। ਉਸ ਦੀ ਨਿਗਾਹ ਸੰਗਤ ਵਿੱਚ ਬੈਠੀ ਭਾਈ ਜਵਾਹਰ ਸਿੰਘ ਜੜੀਏ ਦੀ ਧੀ ਤੇ ਜਾ ਪਈ। ਭਾਵੇਂ ਗੱਲਾਂ ਬਾਤਾ ਤਾਂ ਗੁਰੂ ਜੀ ਨਾਲ ਕਰਦਾ ਸੀ ਪਰ ਮਨ ਤੇ ਅੱਖਾਂ ਉਸ ਬੀਬੀ ਵੱਲ ਹੀ ਲੱਗ ਰਹੀਆਂ ਸਨ। ਫਿਰ ਮਹਾਰਾਜ ਜੀ ਨੂੰ ਕਹਿਣ ਲੱਗਾ ਕਿ ਇਸਲਾਮ ਵਿੱਚ ਆਪਣੀ ਧੀ ਭੈਣ ਛੱਡ ਕੇ ਬਾਕੀ ਸਾਰੀਆਂ ਨਾਲ ਨਿਕਾਹ ਹੋ ਸਕਦਾ ਹੈ। ਆਪ ਜੀ ਦੇ ਮੱਤ ਵਿੱਚ ਕਿਸ ਤਰ੍ਹਾਂ ਹੈ। ਸਤਿਗੁਰੂ ਜੀ ਨੇ ਕਿਹਾ ਕਿ ਬਹਾਦਰ ਸ਼ਾਹ ! ਸਾਡੇ ਮੱਤ ਵਿੱਚ "ਦੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾਂ ਜਾਣੇ॥" ਫਿਰ ਬਾਦਸ਼ਾਹ ਨੇ ਕਿਹਾ ਕਿ ਕਲਮਾਂ ਪੜ੍ਹਨ ਵਾਲੇ ਨੂੰ ਕੋਈ ਗੁਨਾਹ ਜਾਂ ਪਾਪ ਨਹੀਂ ਲਗਦਾ। ਇਸ ਦਾ ਉੱਤਰ ਵੀ ਗੁਰੂ ਜੀ ਨੇ ਇਸ ਤਰ੍ਹਾਂ ਦਿੱਤਾ ਕਿ ਬਾਦਸ਼ਾਹ ! ਜਦ ਏਥੇ ਦੁਨਿਆਵੀ ਰਾਜ ਵਿੱਚ ਚੋਰੀ ਡਾਕੇ ਦੀ ਸਜ਼ਾ

ਦਿੱਤੀ ਜਾਂਦੀ ਹੈ ਤਾਂ ਸੱਚੀ ਦਰਗਾਹ ਵਿੱਚ ਕੀਤੇ ਕਰਮਾਂ ਦਾ ਫਲ ਕਿਉਂ ਨਾ ਭੁਗਤਣਾ ਪਏਗਾ? ਅਵੱਸ਼ ਭੁਗਤਣਾ ਪਵੇਗਾ।

ਕੁਝ ਸਮਾਂ ਬੈਠ ਕੇ ਬਹਾਦਰ ਸ਼ਾਹ ਗੁਰੂ ਜੀ ਤੋਂ ਆਗਿਆ ਲੈ ਕੇ ਕਿਲ੍ਹੇ ਨੂੰ ਗਿਆ। ਅਤੇ ਜਾਂਦਿਆਂ ਹੀ ਕਹਾਰਾਂ ਹੱਥ ਪਾਲਕੀ ਭਾਈ ਜਵਾਹਰ ਸਿੰਘ ਦੇ ਘਰ ਉਸ ਲੜਕੀ ਨੂੰ ਲਿਆਉਣ ਵਾਸਤੇ ਭੇਜ ਦਿੱਤੀ। ਉਸ ਬੀਬੀ ਨੇ ਗੁਰੂ ਜੀ ਅੱਗੇ ਅਰਦਾਸ ਕੀਤੀ। ਗੁਰੂ ਜੀ ਨੇ ਅੰਤਰ ਆਤਮੇ ਰਖਿਆ ਕੀਤੀ। ਜਦ ਕਹਾਰਾਂ ਨੇ ਪੀਨਸ (ਡੋਲੀ ਵਰਗੀ) ਲਿਆ ਕੇ ਰੱਖੀ ਤਾਂ ਬਹਾਦਰ ਸ਼ਾਹ ਨੂੰ ਗੁਰੂ ਜੀ ਦੇ ਬਚਨ ਓਹ ਯਾਦ ਆਏ। "ਰੱਯਤ ਦੀਆਂ ਧੀਆਂ ਭੈਣਾਂ ਹੁੰਦੀਆਂ ਹਨ।" ਗਿ: ਗਿਆਨ ਸਿੰਘ ਜੀ ਲਿਖਦੇ ਹਨ ਕਿ ਜਦ ਬਹਾਦਰ ਸ਼ਾਹ ਨੇ ਉਸ ਬੀਬੀ ਵਲ ਵੇਖਿਆ ਤਾਂ ਉਸ ਨੇ ਬੀਬੀ ਦੇ ਸੱਜੇ ਖੱਬੇ ਦੋ ਸ਼ੇਰ ਬੈਠੇ ਵੇਖੇ। ਉਨ੍ਹਾਂ ਤੋਂ ਭੈਭੀਤ ਹੋ ਬਾਦਸ਼ਾਹ ਨੇ ਉਸ ਬੀਬੀ ਨੂੰ ਸਤਿਕਾਰ ਨਾਲ ਵਾਪਸ ਆਪਣੇ ਘਰ ਭੇਜ ਦਿੱਤਾ।

## ਭਾਈ ਮਾਨ ਸਿੰਘ ਸ਼ਹੀਦ

ਇਕ ਦਿਨ ਬਹਾਦਰਸ਼ਾਹ ਨੇ ਸਤਿਗੁਰ ਜੀ ਨੂੰ ਕਿਹਾ। ਪੀਰ ਜੀ ਮੈਂ ਹੁਣ ਦੱਖਣ ਨੂੰ ਜਾਣਾ ਚਾਹੁੰਦਾ ਹਾਂ। ਆਪ ਦੀ ਕਿਰਪਾ ਹੋਵੇ ਤਾਂ ਆਪ ਵੀ ਦੱਖਣ ਨੂੰ ਮੇਰੇ ਨਾਲ ਚਲੋ। ਆਪ ਜੀ ਦੇ ਨਾਲ ਜਾਣ ਨਾਲ ਮੇਰੇ ਬੜੇ ਕੰਮ ਸੌਰ ਸਕਦੇ ਹਨ। ਜਿਥੇ ਅੱਗੇ ਮਿਹਰਬਾਨੀ ਕਰਕੇ ਰਾਜ ਦਿਵਾਇਆ ਜੇ ਓਸੇ ਤਰ੍ਹਾਂ ਹੋਰ ਕਿਰਪਾ ਕਰੋ। ਰਾਜ ਦਾ ਬਾਕੀ ਰਹਿੰਦਾ ਬੰਦੋਬਸਤ ਵੀ ਠੀਕ ਹੋ ਜਾਵੇ। ਮੈਂ ਫਿਰ ਬੇਨਤੀ ਕਰਦਾ ਹਾਂ ਕਿ ਆਪ ਜ਼ਰੂਰ ਹੀ ਨਾਲ ਚਲੋ। ਸਤਿਗੁਰ ਜੀ ਨੇ ਨਾਲ ਜਾਣ ਦੀ ਰਜ਼ਾਮੰਦੀ ਦੇ ਦਿੱਤੀ।

ਅਗਲੇ ਦਿਨ ਗੁਰੂ ਜੀ ਤੇ ਬਹਾਦਰ ਸ਼ਾਹ ਸਮੇਤ ਫੌਜਾਂ ਦੇ ਆਗਰੇ ਤੋਂ ਚਾਲੇ ਪਾ ਦਿਤੇ ਰਾਜਪੂਤਾਨੇ ਵਿਚ ਖਲਬਲੀ ਮਚ ਗਈ। ਕਈ ਰਾਜ ਆਪ ਨਜ਼ਰ ਭੇਟ ਲੈ ਕੇ ਆ ਮਿਲਦੇ ਤੇ ਕਈਆਂ ਦੇ ਭੇਜੇ ਮੁਸਾਹਬ ਆ ਮਿਲਦੇ। ਜਿਥੇ ਬਾਦਸ਼ਾਹੀ ਦਾ ਡਰ ਅਥਵਾ ਸਿੱਕਾ ਮੰਨਦੇ ਸਨ। ਓਥੇ ਬਹਾਦਰ ਸ਼ਾਹ ਦੇ ਇਸ਼ਾਰੇ ਨਾਲ ਸਤਿਗੁਰ ਜੀ ਅੱਗੇ ਵੀ ਭੇਟਾਵਾਂ ਪੇਸ਼ ਕਰਦੇ ਸਨ। ਧੀਰੇ ਧੀਰੇ ਚਤੌੜ ਪਹੁੰਚ ਗਏ ਸਨ।

ਚਤੌੜ ਪਹੁੰਚਦਿਆਂ ਸਵਾਰਾਂ ਨੇ ਘੋੜਿਆਂ ਦੇ ਲਈ ਘਾਹ ਦਾ ਬੰਦੋਬਸਤ ਕਰਨਾ ਹੀ ਸੀ। ਸ਼ਾਹੀ ਫੌਜ ਤੇ ਖਾਲਸਈ ਫੌਜ ਦੇ ਸਵਾਰਾਂ ਚਤੌੜ ਦੇ ਰਾਜੇ ਦੇ ਘਾਹ ਦੇ ਲਾਏ ਢੇਰਾਂ ਤੇ ਪਹੁੰਚ ਗਏ। ਓਥੋਂ ਦੇ ਕਰਿੰਦਿਆਂ ਨੇ ਸਿੰਘਾਂ ਨੂੰ ਘਾਹ ਨਾ ਚੁੱਕਣ ਦਿੱਤਾ। ਪਰ ਸ਼ਾਹੀ ਫੌਜ ਦੇ ਸਵਾਰਾਂ ਨੂੰ ਚੁਕਾਈ ਜਾਣ। ਜਦ ਸਿੰਘਾਂ ਨੇ ਇਹ ਵੇਰਵਾ ਵੇਖਿਆ ਤਾਂ ਕੁਝ ਸਿੰਘ ਗਰਮਾਈ ਵਿੱਚ ਆ ਕੇ ਘਾਹ ਚੁਕਣ ਲੱਗੇ ਤਾਂ ਸ਼ਾਹੀ ਫੌਜ ਦੇ ਸਵਾਰ ਓਥੋਂ ਦੇ ਪ੍ਰਬੰਧਕਾਂ ਦੇ ਹਮੈਤੀ ਬਣ ਲੜਨ ਨੂੰ ਤਿਆਰ ਹੋ ਗਏ। ਆਖਰ ਦੋ ਪਾਸਿਆਂ ਤੋਂ ਠਾਹ ਠਾਹ ਹੋਣ ਲੱਗ ਪਈ। ਬੰਦੂਕਾਂ ਦੀ ਵਾਜ ਸੁਣ ਸਤਿਗੁਰ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਭੇਜਿਆ ਕਿ ਜਾ ਕੇ ਰਸਾਈ ਕਰਾਓ ਤੇ ਅਮਨ ਨਾਲ ਘਾਹ ਪੱਠਾ ਚੁਕਾ ਲਿਆਓ।

ਭਾਈ ਮਾਨ ਸਿੰਘ ਜੀ ਨੇ ਵਿੱਚ ਹੋ ਕੇ ਲੜਾਈ ਬੰਦ ਕਰਾ ਦਿੱਤੀ। ਅਜੇ ਘਾਹ ਦੇ ਚੁਕਣ ਦੀਆਂ ਵਾਰੀਆਂ ਬੰਨਣ ਵਾਲੀਆਂ ਸਨ। ਪਰ ਕਿਸੇ ਮਨ ਚਲੇ ਨੇ ਭਾਈ ਮਾਨ ਸਿੰਘ ਤੇ ਹੀ ਗੋਲੀ ਦਾ ਵਾਰ ਕੀਤਾ ਤਾਂ ਭਾਈ ਮਾਨ ਸਿੰਘ ਜੀ ਨੇ "ਜਬ ਆਵਿ ਕੀ ਔਧ ਨਿਦਾਨ ਬਨੇ ਅਤਿ ਹੀ ਰਣ ਮਹਿ ਜੂਝ ਮਰੋਂ।" ਪੜ੍ਹਿਆ ਤੇ ਪਰਾਣ ਤਿਆਗ ਦਿੱਤੇ। ਇਸ ਤੇ ਲੜਾਈ ਫਿਰ ਸ਼ੁਰੂ ਹੋ ਗਈ।

ਜਦ ਬਹਾਦਰ ਸ਼ਾਹ ਨੂੰ ਖਬਰ ਇਹ ਮਿਲੀ ਤਾਂ ਉਸ ਨੇ ਆਪਣੇ ਅੜਦਲ ਦੇ ਸਵਾਰਾਂ ਨੂੰ ਭੇਜਿਆ ਜਿਸ ਨੇ ਜਾਂਦਿਆਂ ਲੜਾਈ ਬੰਦ ਕਰਾ ਦਿੱਤੀ ਅਤੇ 200-250 ਰਾਜਪੂਤ ਤੇ ਮੁਸਲਮਾਨ ਸਵਾਰਾਂ ਨੂੰ ਫੜ ਕੇ ਬਾਦਸ਼ਾਹ ਦੇ ਪੇਸ਼ ਕੀਤਾ। ਬਾਦਸ਼ਾਹ ਨੇ ਓਹ ਸਾਰੇ ਫੜਿਆਂ ਹੋਇਆਂ ਨੂੰ ਸਤਿਗੁਰ ਜੀ ਵਲ ਭੇਜ ਦਿੱਤਾ। ਨਾਲ ਸਨੇਹਾ ਭੇਜਿਆ ਕਿ ਪੀਰ ਜੀ ਇਹ ਲੋਕ ਤੁਹਾਡੇ ਦੋਸ਼ੀ ਹਨ ਇਨ੍ਹਾਂ ਨੂੰ ਜੋ ਮਰਜ਼ੀ ਹੋਵੇ ਸਜ਼ਾ ਦੇਵੋ। ਪਰ ਗੁਰੂ ਜੀ ਨੇ ਫੁਰਮਾਇਸ਼ ਪਾ ਬਹਾਦਰ ਸ਼ਾਹ ਪਾਸੋਂ ਉਨ੍ਹਾਂ ਨੂੰ ਛੁਡਾ ਦਿੱਤਾ। ਜਿਸ ਤੇ ਓਹ ਅਸੀਸਾਂ ਦੇਂਦੇ ਤੇ ਗੁਰੂ ਜੀ ਦਾ ਜਸ ਗਾਉਂਦੇ ਗਏ ਸਨ। ਨਾਲ ਹੀ ਇਸ ਉਦਾਰਤਾ ਦਾ ਸਾਰੇ ਰਾਜਸਥਾਨ ਵਿੱਚ ਗੁਰੂ ਜੀ ਦਾ ਜਸ ਫੈਲ ਗਿਆ।

## ਉਜੈਨ ਪਹੁੰਚਣਾ

ਅਗਲੇ ਦਿਨ ਬਾਦਸ਼ਾਹ ਤੇ ਗੁਰੂ ਜੀ ਸਮੇਤ ਸਾਰੇ ਲਾਮ ਲਸ਼ਕਰ ਦੇ ਉਜੈਨ ਪਹੁੰਚੇ। ਗਿਰਦੋ ਨਵਾਹ ਦੇ ਨਵਾਬ, ਰਾਜੇ

ਤੇ ਚੌਧਰੀ ਸਭ ਤੋਹਫੇ ਤੇ ਨਜ਼ਰਾਨੇ ਲੈ ਕੇ ਬਾਦਸ਼ਾਹ ਨੂੰ ਆ ਮਿਲੇ। ਦਰਬਾਰ ਲੱਗਾ ਤਾਂ ਬਹਾਦਰ ਸ਼ਾਹ ਨੇ ਗੁਰੂ ਜੀ ਦੀ ਸਿਫਤ ਸੁਣਾਉਂਦਿਆਂ ਆਖਿਆ ਕਿ ਇਹ (ਗੁਰੂ ਜੀ ਵੱਲ ਇਸ਼ਾਰਾ ਕਰਕੇ) ਗੁਰ ਨਾਨਕ ਦੀ ਗੱਦੀ ਦੇ ਦਸਵੇਂ ਜਾ-ਨਸ਼ੀਨ ਗੁਰੂ ਗੋਬਿੰਦ ਸਿੰਘ ਜੀ ਹਨ। ਇਨ੍ਹਾਂ ਨੇ ਹੀ ਤਾਰਾ ਆਜ਼ਮ ਨੂੰ ਮਾਰ ਕੇ ਮੈਨੂੰ ਰਾਜਗੱਦੀ ਦਵਾਈ ਹੈ। ਸੋ ਸਤਿਕਾਰ ਵਜੋਂ ਆਏ ਸਾਰੇ ਰਾਜਿਆਂ ਨਵਾਬਾਂ ਨੇ ਗੁਰੂ ਸਾਹਿਬ ਅੱਗੇ ਨਜ਼ਰਾਨੇ ਭੇਟਾ ਲਿਆ ਰੱਖੀਆਂ।

ਉਸੇ ਦਿਨ ਸਮੇਤ ਸਾਰੇ ਨਵਾਬਾਂ ਰਾਜਿਆਂ ਦੇ ਸ਼ਿਕਾਰ ਨੂੰ ਗਏ ਤਾਂ ਓਥੋਂ ਦੇ ਲੋਕਾਂ ਨੇ ਦਸਿਆ ਕਿ ਏਸ ਜੰਗਲ ਵਿੱਚ ਇਕ ਜੋੜਾ ਸ਼ੇਰਾਂ ਦਾ ਸਮੇਤ ਬੱਚਿਆਂ ਦੇ ਰਹਿੰਦਾ ਹੈ ਤਾਂ ਬਾਦਸ਼ਾਹ ਦਾ ਵਿਚਾਰ ਉਸ ਜੋੜੇ ਨੂੰ ਮਾਰਨ ਦਾ ਬਣਿਆ। ਜੰਗਲ ਨੂੰ ਘੇਰਨ ਤੋਂ ਪਹਿਲਾਂ ਸ਼ਾਹ ਨੇ ਹੁਕਮ ਦਿੱਤਾ ਕਿ ਇਸ ਜੋੜੇ ਨੂੰ ਤਲਵਾਰ ਨਾਲ ਜੋ ਜਵਾਨ ਮਾਰੇ ਉਸ ਨੂੰ ਵੱਡਾ ਰੁਤਬਾ ਤੇ ਵੱਡਾ ਇਨਾਮ ਦਿੱਤਾ ਜਾਏਗਾ। ਰੌਲਾ ਸੁਣ ਸ਼ੇਰ ਵੀ ਬਾਹਰ ਆਇਆ ਅਤੇ ਬੜੇ ਜ਼ੋਰ ਦੀ ਭਬਕ ਮਾਰੀ। ਕਈ ਸੂਰਮੇ ਰਾਜਿਆਂ ਨਵਾਬਾਂ ਅਤੇ ਸ਼ਾਹੀ ਫੌਜ ਵਿਚੋਂ ਨਿਕਲੇ ਪਰ ਸ਼ੇਰ ਹੱਥੋਂ ਮਾਰੇ ਗਏ। ਫਿਰ ਓਸੇ ਰੋਸ਼ਨ ਸਿੰਘ 'ਚਾਨਨੇ' ਨੇ ਹੀ ਇਸ ਸ਼ੇਰ ਨੂੰ ਮਾਰ ਕੇ ਬਾਦਸ਼ਾਹ ਅੱਗੇ ਲਿਆ ਰਖਿਆ। ਬੰਦੂਕਾਂ ਦੀ ਠਾਹ ਠਾਹ ਨੇ ਸ਼ੇਰਨੀ ਨੂੰ ਭੋਰੇ ਵਿਚੋਂ ਕਢਿਆ ਤਾਂ ਗੁਰੂ ਸਾਹਿਬ ਨੇ ਨਾਹਰ ਸਿੰਘ ਨੂੰ ਸ਼ੀਹਨੀ ਦੇ ਮਾਰਨ ਦਾ ਇਸ਼ਾਰਾ ਕੀਤਾ। ਭਾਈ ਨਾਹਰ ਸਿੰਘ ਨੇ ਅਨੋਖੀ ਜੁਗਤੀ ਬਣਾਈ। ਆਪਣੀ ਗਿਲਤੀ ਵਾਲੇ ਪੂਰੇ ਨੂੰ ਡਾਂਗ ਤੇ ਡਿਉੜੀ ਕਰ ਖੱਬੇ ਹੱਥ ਨਾਲ ਭੂਰੇ ਤੇ ਡਾਂਗ ਨੂੰ ਘੁਟਕੇ ਫੜ ਲਿਆ ਦੂਜੇ ਪਾਸੇ ਦੇ ਪਲੂ ਦੇ ਕੋਨੇ ਦੋਹਾਂ ਪੈਰਾਂ ਹੇਠ ਦਬਾ ਕੇ ਸ਼ੇਰਨੀ ਨੂੰ ਵੰਗਾਰਿਆ। ਸ਼ੀਹਨੀ ਬੜੇ ਗੁੱਸੇ ਨਾਲ ਭਬਕ ਕੇ ਆਈ ਤੇ ਦੋਵੇਂ ਪੌਂਚੇ ਭੂਰੇ ਉਤੇ ਪਏ। ਉਸ ਦੇ ਨਹੁੰ ਭੂਰੇ ਵਿੱਚ ਫਸ ਗਏ। ਸਿੰਘ ਨੇ ਸੱਜੇ ਹੱਥ ਨਾਲ ਤਲਵਾਰ ਦਾ ਵਾਰ ਸ਼ੀਹਨੀ ਦੀ ਖੁੱਚ ਤੇ ਕੀਤਾ, ਖੁੱਚ ਵੱਢੀ ਗਈ। ਸ਼ੀਹਣੀ ਡਿੱਗ ਪਈ, ਭਾਈ ਨਾਹਰ ਸਿੰਘ ਨੇ ਫੁਰਤੀ ਨਾਲ ਭੂਰੇ ਵਿੱਚ ਵਲ੍ਹੇਟ ਕੇ ਬਾਦਸ਼ਾਹ ਦੇ ਅੱਗੇ ਲਿਆ ਰੱਖੀ। ਇਸ ਫੁਰਤੀ ਅਤੇ ਚਲਾਕੀ, ਨਿਰਾਲੀ ਜੁਗਤੀ ਨੂੰ ਵੇਖ ਕੇ ਸਾਰੇ ਖੁਸ਼ ਹੋਏ। ਜਦ ਬਾਦਸ਼ਾਹ ਇਸ ਨੂੰ ਇਨਾਮ ਦੇਣ ਲੱਗਾ ਤਾਂ ਨਾਹਰ ਸਿੰਘ ਨੇ ਕਿਹਾ ਕਿ ਗੁਰੂ ਕਿਆਂ ਨੇ ਸਾਨੂੰ ਕੋਈ ਥੁੜ ਨਹੀਂ ਰਹਿਣ ਦਿੱਤੀ। ਬਹਾਦਰ ਸ਼ਾਹ ਬੜਾ ਪ੍ਰਸੰਨ ਹੋਇਆ।

## ਬੁਰਹਾਨ ਪੁਰ

ਉਜੈਨ ਤੋਂ ਚੱਲ ਕੇ ਸਪਰਾ ਗੰਗਾ ਨਦੀ ਪਾਰ ਕਰਕੇ ਫਿਰ ਕ੍ਰਿਸ਼ਨਾ ਨਦੀ ਪਾਰ ਕੀਤੀ ਤੇ ਤਾਪੀ ਨਦੀ ਦੇ ਕੰਢੇ ਬੁਰਹਾਨ ਪੁਰ ਜਾ ਪਹੁੰਚੇ। ਰਸਤੇ ਵਿੱਚ ਕਈ ਥਾਈਂ ਕੁਸ਼ਤੀਆਂ, ਤੀਰਅੰਦਾਜ਼ੀ, ਗਤਕੇ ਬਾਜ਼ੀ ਅਤੇ ਪਟੇ ਬਾਜ਼ੀ ਦੇ ਕੌਤਕ ਵੇਖ ਵਿਖਾਉਂਦੇ ਅਤੇ ਮੁਕਾਬਲੇ ਕਰਾਉਂਦੇ ਦਿਲ ਪਰਚਾਵੇ ਬਣਾਈ ਰਖੇ। ਇਸ ਤਰ੍ਹਾਂ ਰਸਤੇ ਦਾ ਪੰਧ ਸੌਖਾ ਨਿਬੜ ਗਿਆ। ਬੁਰਹਾਨ ਪੁਰ ਵਿੱਚ ਪੁਰਾਣਾ ਗੁਰੂ ਘਰ ਦਾ ਸੇਵਕ ਰਹਿੰਦਾ ਸੀ। ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਤੀਰਥ ਯਾਤਰਾ ਦਾ ਸਤਿਸੰਗੀ ਸੀ। ਇਸ ਦਾ ਨਾਮ ਜੀਵਨ ਦਾਸ ਸੀ। ਲੋਕ ਉਸ ਨੂੰ ਯੋਗੀ ਰਾਜ ਕਰਕੇ ਸਦਿਆ ਕਰਦੇ ਸਨ। ਗੁਰੂ ਜੀ ਦੇ ਹੁਕਮ ਨਾਲ ਉਸ ਨੇ ਇਸ ਸ਼ਹਿਰ ਵਿੱਚ ਇਕ ਧਰਮਸ਼ਾਲਾ ਬਣਾ ਰੱਖੀ ਸੀ ਜਿਥੇ ਆਏ ਗਏ ਨੂੰ ਲੰਗਰ ਤੇ ਆਰਾਮ ਮਿਲਦਾ ਸੀ। ਇਸ ਦੇ ਪ੍ਰੇਮੀਆਂ ਨੇ ਗੁਰੂ ਜੀ ਦੀ ਆਮਦ ਸੁਣ ਯੋਗੀ ਰਾਜ ਨੂੰ ਖਬਰ ਦਿੱਤੀ ਤਾਂ ਇਸ ਨੂੰ ਚਾਅ ਚੜ੍ਹ ਗਏ, ਪ੍ਰੇਮੀਆਂ ਨੂੰ ਨਾਲ ਲੈ ਕੇ ਗੁਰੂ ਜੀ ਦਾ ਸਤਿਕਾਰ ਕੀਤਾ। ਧਰਮਸ਼ਾਲ ਡੇਰਾ ਕਰਾਇਆ। ਆਪ ਤੇ ਪ੍ਰੇਮੀ ਸਾਰੇ ਸੇਵਾ ਵਿੱਚ ਜੁਟ ਗਏ। ਇਤਫਾਕ ਦੀ ਗੱਲ ਹੈ ਕਿ ਦਾਦੂ ਪੰਥੀਆਂ ਦਾ ਮਹੰਤ ਜੈਤ ਰਾਮ ਤੀਰਥ ਯਾਤਰਾ ਕਰਦਾ ਉਹ ਵੀ ਉਥੇ ਪਹੁੰਚ ਗਿਆ। ਗੁਰੂ ਜੀ ਨਾਲ ਭੇਟ ਹੋਈ ਤਾਂ ਆਪਸ ਵਿੱਚ ਬੜੇ ਪ੍ਰੇਮ ਨਾਲ ਗੱਲਾਂ ਹੋਇਆਂ। ਜੀਵਨ ਦਾਸ ਨੇ ਗੁਰੂ ਜੀ ਤੋਂ ਪੁਛਿਆ। ਹੁਣ ਅੱਗੇ ਕਿਧਰ ਜਾਣ ਦਾ ਵਿਚਾਰ ਹੈ ਤਾਂ ਗੁਰੂ ਜੀ ਨੇ ਕਿਹਾ, "ਗੁਦਾਵਰੀ ਜਾਣ ਦਾ ਤੇ ਇਸ਼ਨਾਨ ਦਾ ਵਿਚਾਰ ਹੈ" ਗੁਦਾਵਰੀ ਦਾ ਨਾਮ ਸੁਣ ਕੇ ਦੋਵੇਂ ਤ੍ਰਿਬਕ ਉਠੇ ਤੇ ਕਹਿਣ ਲੱਗੇ, ਜੇ ਗੁਦਾਵਰੀ ਜਾਓ ਤਾਂ ਲਛਮਣ ਦਾਸ ਬੈਰਾਗੀ ਦੇ ਡੇਰੇ ਨਾ ਜਾਣਾ। ਉਹ ਬੜਾ ਸ਼ਰਾਰਤੀ ਹੈ, ਕਈ ਤਰੀਕਿਆਂ ਨਾਲ ਆਏ ਸਾਧੂ ਦੀ ਬੇਪਤੀ ਕਰਦਾ ਹੈ। ਉਸ ਨੇ ਇਹੋ ਕਿਹਾ ਖੜਯੰਤਰ ਰਚ ਰਖਿਆ ਹੈ। ਆਏ ਅਭਿਆਗਤ ਨੂੰ ਪ੍ਰਸੰਤਾ ਨਾਲ ਪਲੰਘ ਤੇ ਬਿਠਾ ਕੇ ਫਿਰ ਖੜਯੰਤਰ ਨਾਲ ਮੰਜਾ ਅਥਵਾ ਪਲੰਘ ਮੂਧਾ

ਕਰਵਾ ਕੇ ਉਸ ਦੀ ਹਾਂਸੀ ਉਡਾਉਂਦਾ ਹੈ। ਹਜ਼ੂਰ ਨੇ ਕਿਹਾ ਅਜੇਹੇਂ ਆਦਮੀ ਨੂੰ ਤਾਂ ਜ਼ਰੂਰ ਵੇਖਣਾ ਚਾਹੀਏ। ਅਸੀਂ ਓਥੇ ਜ਼ਰੂਰ ਜਾਵਾਂਗੇ। ਜੀਵਨ ਦਾਸ ਨੇ ਪੱਕਾ ਭੰਡਾਰਾ ਕੀਤਾ। ਬੜੇ ਪ੍ਰੇਮ ਨਾਲ ਛਕਾਇਆ, ਵਦਾਇਗੀ ਭੇਟਾ ਦਿੱਤੀ।

ਏਨੇ ਨੂੰ ਬਹਾਦਰ ਸ਼ਾਹ ਦੇ ਭੇਜੇ ਦੋ ਸਵਾਰ ਆਏ, ਉਨ੍ਹਾਂ ਨੇ ਬਹਾਦਰ ਸ਼ਾਹ ਦੀ ਬੇਨਤੀ ਸੁਣਾ ਕੇ ਕਿਹਾ ਕਿ ਆਪ ਛੇਤੀ ਦਰਸ਼ਨ ਦੀ ਕਿਰਪਾ ਕਰੋ। ਗੁਰੂ ਜੀ ਅੱਗੇ ਹੀ ਤਿਆਰ ਸਨ। ਸੋ ਓਸੇ ਵੇਲੇ ਚਲੇ ਪਾਏ। ਸੰਤ ਜੀਵਨ ਦਾਸ ਤੇ ਜੈਤ ਰਾਮ ਦਾਦੂ ਪੰਥੀਏ ਦੂਰ ਤਕ ਵਿਦਾ ਕਰਨ ਆਏ। ਆਖਰ ਗੁਰੂ ਜੀ ਨੇ ਉਨ੍ਹਾਂ ਨੂੰ ਪਿਛਾਂਹ ਮੁੜਨ ਲਈ ਜ਼ੋਰ ਦੇ ਕੇ ਕਿਹਾ ਤਾਂ ਉਹ ਆਗਿਆ ਲੈ ਪਿਛਾਂਹ ਮੁੜੇ।

ਗੁਰੂ ਜੀ ਬੁਰਹਾਨਪੁਰ ਤੋਂ ਸੇਵਨ, ਛਪਾਰ, ਨਾਗਪੁਰ, ਆਦਿਕ ਸ਼ਹਿਰਾਂ ਨੂੰ ਲੰਘ ਕੇ ਅਮਰਾਵਤੀ ਪਾਸ ਬਾਦਸ਼ਾਹ ਨੂੰ ਜਾ ਮਿਲੇ। ਬਾਂਦਸ਼ਾਹ ਸੁਣ ਕੇ ਗੁਰੂ ਜੀ ਪਾਸ ਮੱਥਾ ਆ ਟੇਕਿਆ ਮੋਹਰਾਂ ਭੇਟ ਕੀਤੀਆਂ ਤੇ ਆਖਿਆ ਪਾਤਸ਼ਾਹੋ ! ਆਪ ਨੇ ਬੜੀ ਮਿਹਰਬਾਨੀ ਕੀਤੀ ਜੋ ਦਰਸ਼ਨ ਆ ਦਿੱਤਾ। ਸਤਿਗੁਰ ਜੀ ਨੇ ਆਖਿਆ, ਬਹਾਦਰ ਸ਼ਾਹ ! ਤੇਰੇ ਪਿਆਰ ਸਦਕਾ ਹੀ ਆ ਗਏ ਹਾਂ। ਨਹੀਂ ਤਾਂ ਰਸਤੇ ਵਿੱਚ ਰੱਖਣ ਵਾਲੇ ਬਹੁਤ ਸਨ।

ਨਾਗਪੁਰ ਤੋਂ ਬਹਾਦਰ ਸ਼ਾਹ ਤਾਂ ਸਿੱਧਾ ਅਹਿਮਦਾਬਾਦ ਨੂੰ ਟੁਰ ਗਿਆ ਤੇ ਗੁਰੂ ਜੀ ਤੀਜੇ ਦਿਨ ਨਦੇੜ ਜੁਲਾਈ 1707 ਈ: ਨੂੰ ਗੁਦਾਵਰੀ ਦੇ ਕੰਢੇ ਪਹੁੰਚ ਗਏ। ਪੰਜ ਦਿਨ ਆਰਾਮ ਕੀਤਾ ਥਕੇਵਾਂ ਲਾਹਿਆ। ਫਿਰ ਸ਼ਿਕਾਰ ਨੂੰ ਨਿਕਲੇ , ਭਾਵੇਂ ਛੋਟੇ ਮੋਟੇ ਜਾਨਵਰ ਮਾਰ ਕੇ ਜੰਗਲੀ ਜਾਨਵਰਾਂ ਦਾ ਸ਼ਿਕਾਰ ਕੀਤਾ ਹੀ ਸੀ। ਪਰ ਅਜ ਇੱਕ ਵੱਡੇ ਤੇ ਇਨਸਾਨੀ ਸ਼ਿਕਾਰ ਦੀ ਟੋਹ ਸੀ। ਫਿਰਦੇ ਫਿਰਦੇ ਇਕ ਬਗੀਚੇ ਵਿੱਚ ਜਾ ਵੜੇ। ਸੋਹਣਾ ਤੇ ਸੋਹਾਵਣਾ ਬਗੀਚਾ ਇਹ ਹਜ਼ੂਰ ਦੇ ਪਸੰਦ ਆਇਆ। ਇਕ ਪਲੰਘ ਵਿਛਿਆ ਹੋਇਆ ਸੀ ਆਪ ਉਸ ਉੱਤੇ ਬੈਠ ਗਏ। ਸਿੰਘਾਂ ਨੇ ਬਕਰੇ ਵੇਖੇ ਦੋ ਝਟਕਾਏ। ਓਥੇ ਸਾਧ ਰਹਿੰਦੇ ਸਨ। ਉਨ੍ਹਾਂ ਚੀਕ ਚਿਹਾੜਾ ਪਾ ਦਿੱਤਾ। ਸਿੰਘਾਂ ਨਾਲ ਲੜਨ ਲੱਗੇ। ਸਿੰਘਾਂ ਨੇ ਬਰਛੇ ਨੇੜੇ ਵਿਖਾ ਕੇ ਦਬ ਦਬਾ ਪਾਇਆ। ਇਕ ਸਾਧੂ ਦੌੜਦਾ ਹੋਇਆ ਬਾਹਰ ਗਿਆ, ਤੇ ਇਸ ਵੱਡੇ ਕੱਦ ਤੇ ਸੋਹਣੇ ਡੀਲ ਡੌਲ ਵਾਲੇ ਸਾਧ ਨੂੰ ਲੈ ਆਇਆ। ਇਸ ਵੱਡੇ ਸਾਧ ਨੇ ਆਪਣੀਆਂ ਪੁਰਾਣੀਆਂ ਕੁਚਾਲਾਂ ਚਲਾਣੀਆਂ ਚਾਹੀਆਂ। ਫਿਰ ਕਰਾਮਾਤਾਂ ਵਿਖਾਈਆਂ। ਜਦ ਉਸ ਦੀ ਕੋਈ ਪੇਸ਼ ਨਾ ਗਈ। ਆਪਣੇ (ਪੁਰਾਣੇ ਸੁਭਾਵ ਅਨੁਸਾਰ) ਮਤਲਬ ਵਿੱਚ ਕਾਮਯਾਬ ਨਾ ਹੋਇਆ ਤਾਂ ਗੁਰੂ ਜੀ ਦੀ ਚਰਨੀ ਲੱਗਾ।

ਗੁਰੂ ਜੀ ਨੇ ਪੁਛਿਆ। 'ਤੂੰ ਕੌਣ ਹੈ'? ਓਨ ਆਖਿਆ ਜੀ ਬੰਦਾ।

**ਗੁਰੂ ਜੀ**-ਜੇ ਬੰਦਾ ਹੈਂ ਤਾਂ ਏਨਾ ਕਰੋਧ ਕਿਉਂ ਕੀਤਾ?

**ਬੰਦਾ**- ਜੀ ਇਹ ਵੈਸ਼ਨੋ ਬੈਰਾਗੀਆਂ ਦਾ ਡੇਰਾ ਹੈ, ਏਥੇ ਬਕਰੇ ਮਾਰ ਕੇ ਰੱਤ ਨਾਲ ਡੇਰਾ ਭਰਿਸ਼ਟ ਤੇ ਅਪਵਿੱਤਰ ਕੀਤਾ ਗਿਆ ਹੈ। ਫਿਰ ਭਲਾ ਕਰੋਧ ਕਿਉਂ ਨਾ ਆਵੇ।

**ਗੁਰੂ ਜੀ**- ਧਰਤੀ ਤਾਂ ਇਕ ਹੈ, ਇਸ ਦੇ ਕਿਸੇ ਕੋਣੇ (ਹਿੱਸੇ) ਤੇ ਰੱਤ ਡੁਲ੍ਹ ਜਾਏ ਤਾਂ ਲੱਗ ਜਾਏ ਤਾਂ ਸਾਰੀ ਧਰਤੀ ਅਪਵਿੱਤਰ ਹੋ ਜਾਂਦੀ ਹੈ ਨਾ ?

**ਬੰਦਾ**- ਜੀ ਹਾਂ।

**ਗੁਰੂ ਜੀ** - ਫਿਰ ਇਹ ਧਰਤੀ ਤਾਂ ਕਈ ਸਾਲਾਂ ਤੋਂ ਅਪਵਿੱਤਰ ਹੈ।

**ਬੰਦਾ**- ਉਹ ਕਿਵੇਂ ਜੀ?

**ਗੁਰੂ ਜੀ**- ਜਦ ਔਰੰਗਜ਼ੇਬ ਵਲੋਂ ਕਈ ਸਾਲਾਂ ਤੋਂ ਅਨੇਕਾਂ ਮਾਸੂਮਾਂ, ਮਜਲੂਮਾਂ, ਪੰਡਤਾਂ, ਫਕੀਰਾਂ, ਮਹਾਂ ਪੁਰਖਾਂ, ਕੀ ਹਿੰਦੂ ਤੇ ਕੀ ਮੁਸਲਮਾਨਾਂ ਦੀਆਂ ਲਾਸ਼ਾਂ ਤੜਫਦੀਆਂ ਹਨ। ਕਸ਼ਮੀਰ ਤੋਂ ਲੈ ਕੇ ਗੋਲ ਕੁੰਡੇ ਤਕ ਧਰਤੀ ਖੂਨ ਨਾਲ ਲਾਲੋ ਲਾਲ ਹੋਈ ਪਈ ਹੈ। ਉਹਨੂੰ ਵੇਖ ਤੈਨੂੰ ਕਰੋਧ ਨਾ ਆਇਆ?

**ਬੰਦਾ**- ਜ਼ਰਾ ਸੋਚ ਕੇ ਮੈਂ ਭੁਲਿਆ ਹਾਂ, ਮੈਨੂੰ ਹੁਣ ਸਮਝ ਆਈ ਹੈ। ਗੁਰੂ ਜੀ ਬਖਸ਼ੋ ਤੇ ਅੱਗੇ ਨੂੰ ਸਿੱਧੇ ਰਾਹ ਪਾਓ। ਮੈਂ ਰਾਜਪੂਤ ਹੁੰਦਾ ਹੋਇਆ ਕਾਇਰ ਬਣ ਗਿਆ ਸੀ। ਸਾਧਾਂ, ਵੈਸ਼ਨੋ ਬੈਰਾਗੀਆਂ ਦੇ ਟੇਟੇ ਚੜ੍ਹ ਗਿਆ ਸੀ ਤਾਂ ਹੀ ਤਾਂ ਕੁਰਾਹੇ ਪਿਆ ਸੀ। ਸੋ ਆਪ ਹੁਣ ਕਿਰਪਾ ਕਰੋ ਤੇ ਮੇਰੀ ਇਹ ਕਾਇਰਤਾ ਕਢੋ। ਮੈਨੂੰ ਸਿੱਧੇ ਰਾਹ ਲਾਵੋ। ਫਿਰ ਜੋ ਹੁਕਮ ਕਰੋਗੇ। ਸੋ ਨਿਭਾਵਾਂਗਾ। ਦਾਤਿਆ! ਦੇ ਦੇ ਦਾਤ, ਜਿਹੜੀ ਲੁਕਾ ਰਖੀ ਹੋਈ ਊ। ਮੈਂ ਤਾਂ ਆਪਣੇ ਧੰਨ ਭਾਗ ਸਮਝਦਾ ਹਾਂ ਕਿ ਆਪ ਜੀ ਦੇ ਦੁਰਲਭ ਦਰਸ਼ਨ ਹੋ ਗਏ। ਸਾਈਆਂ! ਬਦਲਦੇ ਕਾਇਆ! ਡੁਬਦੀ ਜਾਂਦੀ ਬੇੜੀ ਨੂੰ

ਲਾਦੇ ਚਪੂ, ਮੇਰਾ ਬੇਅਰਥ ਜਾਂਦਾ ਜਨਮ ਭੁਲੇਖਿਆਂ ਵਿਚੋਂ ਕੱਢ ਕੇ ਸਿੱਧੇ ਰਾਹ ਲਾ ਸੁਧਾਰ ਦੇ ਇਹ ਜਨਮ। ਇਸ ਤਰ੍ਹਾਂ ਕਹਿੰਦੇ ਦੀ ਘਿਗੀ ਬਝ ਗਈ। ਅਥਰੂ ਕੇਰ ਕੇਰ ਕੇ ਮੂੰਹ ਧੋ ਲਿਆ। ਪੈਰੀਂ ਢਹਿ ਪਿਆ।

"ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨ ਜੋ ਏਕ॥
ਲਾਗਤ ਹੀ ਭੁਏ ਗਿਰ ਪਰਿਆ ਪਰਾ ਕਰੇਜੇ ਛੇਕ॥"

ਕਿਰਪਾ ਨਿਧਾਨ ਜੀ ਨੇ ਇਸ ਦੀ ਦੀਨ ਦਸ਼ਾ ਦੇਖ ਕੇ ਕਿਰਪਾ ਦਰਿਸ਼ਟੀ ਵਿਚ ਆਏ। ਭਾਈ ਦਯਾ ਸਿੰਘ ਹੋਰਾਂ ਨੂੰ ਨਾਲ ਲੈ ਕੇ ਪੰਜ ਪਿਆਰਿਆਂ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਇਸ ਨੂੰ ਅੰਮ੍ਰਿਤ ਛਕਾਇਆ। ਇਸ ਦਾ ਨਾਮ ਗੁਰਬਖਸ਼ ਸਿੰਘ* ਕੀਤਾ, ਫਿਰ ਤਾਂ ਰੋਜ਼ ਦੀ ਸੰਗਤ ਹੋਣ ਲੱਗੀ। ਹੌਲੀ ਹੌਲੀ ਪਾਣ ਚੜ੍ਹ ਗੰਭੀਰ ਰਸ ਜਾਗ ਪਿਆ। ਦੋ ਵੇਲੇ ਦੀਵਾਨ ਵਿਚ ਹਾਜ਼ਰ ਹੋਣਾ ਤੇ ਪ੍ਰੇਮ ਨਾਲ ਮੰਨ ਲਾ ਕੇ ਬਾਣੀ ਸੁਨਣੀ। ਕਥਾ ਕੀਰਤਨ ਦਾ ਸਵਾਦ ਪੈ ਗਿਆ। ਸਿੱਖ ਇਤਿਹਾਸ ਤੋਂ ਜਾਣੂ ਹੋਇਆ। ਜਦ ਗੁਰੂ ਜੀ ਨੇ ਇਸ ਨੂੰ ਹਰ ਪੱਖੋਂ ਨਿਪੁੰਨ ਹੋਇਆ ਵੇਖਿਆ ਤਾਂ ਇਸ ਨੂੰ ਪੰਝੀ ਸਿੰਘ ਨਾਲ ਦੇ ਕੇ ਤੇ ਪੰਜ ਤੀਰ ਕਮਾਨ ਦੇ ਕੇ ਪੰਜਾਬ ਵੱਲ ਓਦੋਂ ਟੋਰਿਆ ਜਦ ਵੇਖਿਆ ਕਿ ਬਹਾਦਰ ਸ਼ਾਹ ਦਿੱਤੀ ਗਈ ਫਹਿਰਿਸਤ ਤੇ ਅਜੇ ਅਮਲ ਕਰਨ ਨੂੰ ਤਿਆਰ ਨਹੀਂ ਹੋਇਆ ਸੋ ਪੰਜਾਬ ਵਿੱਚ ਮਾਲਵੇ, ਮਾਝੇ, ਦੁਆਬੇ, ਰਿਆੜਕੀ, ਨੱਕੇ ਆਦਿ ਵੱਲ ਚਿੱਠੀਆਂ ਲਿਖ ਘਲੀਆਂ। ਬਾਜ ਸਿੰਘ ਦੀ ਚਿੱਠੀਆਂ ਪਹੁੰਚਾਉਣ ਦੀ ਸੇਵਾ ਲਾਈ ਸੀ। ਚਿੱਠੀਆਂ ਪੜ੍ਹ ਕੇ ਸਿੰਘਾਂ ਨੂੰ ਚਾ ਚੜ੍ਹ ਗਏ। ਉਸੇ ਵੇਲੇ ਤਿਆਰੀਆਂ ਆਰੰਭ ਹੋ ਗਈਆਂ। ਜੋ ਚਿੱਠੀ ਸੁਣਦਾ ਸੋਈ ਤਿਆਰ ਹੁੰਦਾ।

### ਭਾਈ ਨੰਦ ਲਾਲ ਨੰਦੇੜ 'ਚ

ਬੰਦਾ ਬਹਾਦਰ ਨੇ ਪੰਜਾਬ ਵਿੱਚ ਜਾ ਕੇ ਪੰਜਾਬੀ ਸਿੱਖਾਂ ਨਾਲ ਮਿਲ ਕੇ ਪਹਿਲਾਂ ਸਮਾਣਾਂ, ਛਤ ਬਨੂੜ, ਸਢੌਰੇ ਤੇ ਸਰਹੰਦ ਦੇ ਜ਼ੁਲਮੀਆਂ ਨੂੰ ਸੋਧ ਕੇ ਵਜੀਦੇ ਤੇ ਸਰਹੰਦ ਦੇ ਮਾਰੇ ਜਾਣ ਦੀ ਸਾਰੀ ਰੀਪੋਰਟ ਗੁਰੂ ਜੀ ਨੂੰ ਹਾੜ 1765 ਬਿ: ਨੂੰ ਨੰਦੇੜ ਪੁਚਾ ਦਿੱਤੀ ਸੀ। ਸਿੰਘਾਂ ਦੇ ਸੁਣ ਕੇ ਖੁਸ਼ੀ ਨਾਲ ਪ੍ਰਸ਼ਾਦ ਬਣਾ ਕੇ ਵੰਡਿਆ ਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਕਾਸ਼ ਨੂੰ ਗੂੰਜਾ ਦਿੱਤਾ।

ਏਸੇ ਤਰ੍ਹਾਂ ਸਰਕਾਰੀ ਰਿਪੋਰਟ ਨਵਾਬ ਲਾਹੌਰ ਵਲੋਂ ਬਹਾਦਰ ਸ਼ਾਹ ਨੂੰ ਵੀ ਆਈ। ਜਿਸ ਵਿੱਚ ਬੰਦੇ ਬਹਾਦਰ ਦੀਆਂ ਹੀ ਜਿਆਦਤੀਆਂ ਦੱਸੀਆਂ ਗਈਆਂ ਸਨ। ਬਾਦਸ਼ਾਹ ਨੇ ਰਿਪੋਰਟ ਪੜ੍ਹ ਕੇ ਸੰਸਿਆਂ ਵਿੱਚ ਪੈ ਗਿਆ। ਸੋਚ ਕੇ ਭਾਈ ਨੰਦ ਲਾਲ ਨੂੰ ਗੁਰੂ ਜੀ ਦੇ ਪਾਸ ਚਿੱਠੀ ਦੇ ਕੇ ਭੇਜਿਆ। ਨਾਲੇ ਨਜ਼ਰ ਨਿਆਜ਼ ਵੀ ਭੇਜੀ। ਜ਼ਬਾਨੀ ਭਾਈ ਜੀ ਨੂੰ ਸਮਝਾਇਆ ਕਿ ਤੁਸੀਂ ਗੁਰੂ ਜੀ ਨੂੰ ਬਿਨੈ ਕਰਨੀ ਕਿ ਬੰਦੇ ਬਹਾਦਰ ਨੂੰ ਪੰਜਾਬੋਂ ਵਾਪਸ ਬੁਲਾਇਆ ਜਾਵੇ। ਜਿਸ ਕੰਮ ਲਈ ਬੰਦਾ ਗਿਆ ਸੀ ਉਹ ਤਾਂ ਉਸ ਨੇ ਪੂਰਾ ਕ ਹੀ ਲਿਆ ਹੈ।

ਭਾਈ ਸਾਹਿਬ ਅਹਿਮਦ ਗੜ੍ਹ ਤੋਂ ਨੰਦੇੜ ਗੁਰੂ ਜੀ ਦੀ ਹਾਜ਼ਰੀ ਆ ਭਰੀ। ਭੇਟਾ ਅੱਗੇ ਰੱਖ ਮੱਥਾ ਟੇਕਿਆ। ਸੁਖ ਸਾਂਦ ਪੁੱਛੀ। ਭਾਈ ਸਾਹਿਬ ਨੇ ਬਾਦਸ਼ਾਹ ਦਾ ਮੁਰਾਸਲਾ

---

** ਇਹ ਰਾਜੌਰੀ ਦਾ ਜੰਮ ਪਲ ਸੀ। ਇਸ ਦਾ ਨਾਮ ਮਾਪਿਆਂ ਨੇ ਲਛਮਣ ਦਾਸ ਰਖਿਆ ਸੀ। ਰਾਜਪੂਤ ਹੋਣ ਦੇ ਨਾਤੇ ਸ਼ਿਕਾਰ ਦਾ ਸ਼ੌਕ ਸੀ। ਇਸ ਦਿਨ ਹਰਨੀ ਮਾਰੀ ਉਸ ਦੇ ਪੇਟੋਂ ਬੱਚਾ ਨਿਕਲਿਆ ਇਸ ਦੇ ਸਾਹਮਣੇ ਤੜਫ ਤੜਫ ਕੇ ਮਰ ਗਿਆ। ਇਕ ਵੇਖ ਸ਼ਿਕਾਰ ਤੋਂ ਘਿਰਣਾ ਹੋ ਗਈ। ਘਰ ਬਾਹਰ ਛੱਡ ਥੰਮਣ ਪ੍ਰਗਨਾ ਕਸੂਰ ਵਿਖੇ ਬੈਰਾਗੀਆਂ ਦਾ ਜਾ ਚੇਲਾ ਬਣਿਆ। ਓਹਨਾਂ ਇਸ ਦਾ ਨਾਮ ਨਰੈਣ ਦਾਸ ਰਖਿਆ। ਫਿਰ ਲੂਣੀਏ ਸਾਧੂ ਦੀ ਸੰਗਤ ਹੋਈ ਉਸ ਦੇ ਇਸ ਦਾ ਨਾਮ ਮਾਧੋ ਦਾਸ ਰਖਿਆ। ਹੁਣ ਹਿਹ ਮਾਧੋ ਦਾਸ ਬੰਦੇ ਦੇ ਰੂਪ ਵਿੱਚ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕ ਸਿੰਘ ਸਜਿਆ। ਨਾਮ ਗੁਰਬਖਸ਼ ਸਿੰਘ ਹੋਇਆ। ਉਸ ਵੇਲੇ ਗੁਰੂ ਘਰ ਵਿੱਚ ਗੁਰਬਖਸ਼ ਸਿੰਘ ਨਾਮ ਦੇ ਬਹੁਤ ਸਿੰਘ ਸਨ। ਜਿਹਾ ਕਿ ਗੁਰਬਖਸ਼ ਸਿੰਘ ਖੇਮ ਕਰਨੀਆ, ਗੁਰਬਖਸ਼ ਸਿੰਘ ਲੀਲ, ਗੁਰੂ ਕਾ ਦੀਵਾਨ ਗੁਰਬਖਸ਼ ਸਿੰਘ ਛਿਬਰ, ਗੁਰਬਖਸ਼ ਸਿੰਘ ਪਟਨੇ ਵਾਲਾ, ਆਦਿਕ। ਵੇਰਵਾ ਕਰਨ ਲਈ (ਬੰਦਾ ਕਹਿਣ ਕਰਕੇ) ਹੀ ਗੁਰਬਖਸ਼ ਸਿੰਘ ਬੰਦਾ ਹੋਇਆ। ਫਿਰ ਜਮ ਸਮਾਣਾ, ਛਤ ਬਨੂੜ, ਸਢੌਰਾ ਮਾਰ ਕੇ ਸਰਹਿੰਦ ਦੇ ਨਵਾਬ ਵਜੀਦੇ ਨੂੰ ਮਾਰਿਆ ਤਾਂ ਬੰਦਾ ਬਹਾਦਰ ਪ੍ਰਸਿੱਧ ਹੋਇਆ। (ਕਰਤਾ)*

(ਚਿੱਠੀ) ਪੇਸ਼ ਕੀਤੀ। ਗੁਰੂ ਜੀ ਨੇ ਮੁਰਾਸਲਾ ਪੜ੍ਹ ਲਿਆ ਤਾਂ ਭਾਈ ਨੰਦ ਲਾਲ ਜੀ ਨੇ ਉੱਤਰ ਮੰਗਿਆ। ਸ਼ਾਹਿਬਾਂ ਫੁਰਮਾਇਆ ਕਿ ਜੋ ਕੁੱਝ ਹੋ ਰਿਹਾ ਹੈ ਅਕਾਲ ਪੁਰਖ ਦੇ ਹੁਕਮ ਨਾਲ ਹੋ ਰਿਹਾ ਹੈ। ਭਾਈ ਸਾਹਿਬ ਨੇ ਬਾਦਸ਼ਾਹ ਨੂੰ ਸਾਰੀ ਗੱਲ ਬਾਤ ਲਿਖ ਭੇਜੀ ਤਾਂ ਬਾਦਸ਼ਾਹ ਵਲੋਂ ਉੱਤਰ ਆਇਆ ਕਿ ਤੁਸੀਂ ਓਥੇ ਹੀ ਰਹੋ, ਮੈਂ ਵੀ ਆ ਰਿਹਾ ਹਾਂ।

ਦਸਾਂ ਕੁ ਦਿਨਾਂ ਪਿਛੋ ਬਹਾਦਰ ਸ਼ਾਹ ਕੁਝ ਸਵਾਰਾਂ ਸਮੇਤ ਨੰਦੇੜ ਆਇਆ। ਗੁਰੂ ਜੀ ਅੱਗੇ ਇਕ ਕੀਮਤੀ ਹੀਰਾ ਤੇ ਇਕਵੰਜਾ ਅਸ਼ਰਫੀਆਂ ਭੇਟਾ ਰਖ ਮੱਥਾ ਟੇਕਿਆ। ਦੋਵੱਲੀ ਸੁਖ ਸਾਂਦ ਪੁੱਛੀ, ਕੁਝ ਹੋਰ ਆਸੇ ਪਾਸੇ ਦੀਆਂ ਗੱਲਾਂ ਕਰਦੇ ਰਹੇ। ਫਿਰ ਬਾਦਸ਼ਾਹ ਨੇ ਮੌਕਾ ਤਾੜ ਕੇ ਗੁਰੂ ਜੀ ਨੂੰ ਕਿਹਾ ਕਿ ਹੇ ਪੀਰ ਜੀ ਆਪ ਨੇ ਕਿਰਪਾ ਕਰਕੇ ਰਾਜ ਦਿਵਾਇਆ ਸੀ। ਮੈਂ ਆਪ ਜੀ ਦਾ ਹਮੇਸ਼ਾ ਅਹਿਸਾਨਮੰਦ ਰਹਾਂਗਾ। ਹੁਣ ਇਸ ਰਾਜ ਨੂੰ ਬਣਾਈ ਰਖਣਾ ਵੀ ਆਪ ਜੀ ਦੀ ਮਿਹਰ ਦਾ ਸਦਕਾ ਹੀ ਹੈ। ਮੈਨੂੰ ਰਿਪੋਰਟ ਆਈ ਹੈ ਕਿ ਬੰਦੇ ਬਹਾਦਰ ਨੇ ਵਜੀਦ ਖਾਂ ਸਰਹੰਦ ਆਦਿ ਦੋਖਿਆਂ ਨੂੰ ਮਾਰ ਮੁਕਾਇਆ ਹੈ, ਇਹ ਬੜਾ ਚੰਗਾ ਹੋਇਆ ਜੋ ਦੋਸ਼ੀ ਮਾਰੇ ਗਏ ਹਨ। ਹੁਣ ਬੰਦੇ ਨੂੰ ਹੁਕਮ ਭੇਜੋ ਕਿ ਪੰਜਾਬ ਵਿੱਚ ਅਮਨ ਨੂੰ ਖਤਰੇ ਵਿੱਚ ਨਾ ਪਾਏ। ਲੁਟ ਮਾਰ ਬੰਦ ਕਰ ਦੇਵੇ। ਜਿਤਨੀ ਆਪ ਹੁਕਮ ਕਰੋ ਬੰਦੇ ਤੇ ਸਿੰਘਾਂ ਨੂੰ ਜਗੀਰ ਦੇ ਦੇਵਾਂਗਾ।

ਸਾਹਿਬਾਂ ਉੱਤਰ ਦਿੱਤਾ। ਸ਼ਾਹ ਜੀ ਬੰਦਾ ਓਹੋ ਕੁਝ ਕਰ ਰਿਹਾ ਹੈ। ਜੋ ਅਕਾਲ ਪੁਰਖ ਨੂੰ ਮਨਜ਼ੂਰ ਹੈ। ਜਦੋਂ ਕੰਮ ਮੁਕ ਗਿਆ ਤਾਂ ਬੰਦਾ ਆਪੇ ਹੀ ਕੰਮ ਖਤਮ ਕਰ ਦੇਵੇਗਾ। ਯਾਦ ਰਹੇ ਸ਼ਾਹ ਨੇ ਜੋ ਹੀਰਾ ਗੁਰੂ ਜੀ ਨੂੰ ਭੇਟ ਕੀਤਾ ਸੀ, ਉਹ ਮਹਾਰਾਜ ਨੇ ਓਹੋ ਹੀਰਾ ਗੰਗਾ ਗੁਦਾਵਰੀ ਵਿੱਚ ਸੁਟ ਦਿੱਤਾ। ਬਾਦਸ਼ਾਹ ਨੂੰ ਅਫਸੋਸ ਹੋਇਆ ਸ਼ਾਹ ਦੇ ਚਿਹਰੇ ਨੂੰ ਵੇਖ ਕੇ ਹਜ਼ੂਰ ਨੇ ਫੁਰਮਾਇਆ। ਬਹਾਦਰ ਸ਼ਾਹ ਚਿੰਤਾ ਨਾ ਕਰ, ਹੀਰਾ ਤਾਂ ਅਸਾਂ ਆਪਣੇ ਖਜ਼ਾਨੇ ਵਿੱਚ ਹੀ ਰਖਿਆ ਹੈ। ਜੇ ਨਹੀਂ ਇਤਬਾਰ ਤਾਂ ਅੱਗੇ ਹੋ ਕੇ ਵੇਖ ਲੈ, ਜਦ ਬਾਦਸ਼ਾਹ ਨੇ ਗੰਗਾ ਵਿੱਚ ਝਾਤੀ ਮਾਰੀ ਤਾਂ ਅਨੇਕਾਂ ਹੀਰੇ, ਨਗੀਨੇ, ਜਵਾਹਰਾਤ ਦਿੱਸੇ ਤਾਂ ਬਾਦਸ਼ਾਹ ਨੇ ਅਚੰਭਾ ਹੋ ਆਖਿਆ। ਪੀਰ ਜੀ ਆਪ ਜੋ ਚਾਹੋ, ਸੋਈ ਹੋ ਜਾਏਗਾ। ਆਪ ਸਰਬਗ ਹੋ ਤੇ ਮੈਂ ਅਲਖਗ ਹਾਂ। ਮੈਂ ਆਪ ਜੀ ਦੀਆਂ ਸੋਭਾ ਕਿਆ ਗਿਣ ਸਕਦਾ ਹਾਂ। ਇਸ ਤੋਂ ਪਿੱਛੋਂ ਸ਼ਾਹ ਨੇ ਗੋਲਕੁੰਡੇ ਜਾਣ ਦਾ ਵਿਚਾਰ ਦਸਿਆ। ਗੁਰੂ ਜੀ ਨੇ ਸਿਰੋਪਾਉ ਦੇ ਕੇ ਵਿਦਾ ਕੀਤਾ।

ਇਕ ਦਿਨ ਇਲਾਕੇ ਦੇ ਅਮੀਰਾਂ ਨੇ ਮਿਲਕੇ ਗੁਰੂ ਜੀ ਨੂੰ ਕਿਹਾ ਕਿ ਪੀਰ ਜੀ ਆਪ ਜੀ ਦੀ ਤੀਰਅੰਦਾਜ਼ੀ ਵੇਖਣੀ ਚਾਹੁੰਦੇ ਹਾਂ। ਗੁਰੂ ਜੀ ਨੇ ਤੀਰ ਅੰਦਾਜੀ ਵਿਖਾਉਣਾ ਮੰਨ ਲਿਆ। ਇਲਾਕੇ ਤੇ ਸ਼ਹਿਰ ਦੇ ਤੇ ਨਵਾਬ ਨੰਦੇੜ ਦੇ ਫੌਜੀਆਂ ਵਿੱਚ ਤੀਰ ਅੰਦਾਜ਼ੀ ਦੇ ਜੌਹਰ ਵੇਖਣ ਤੇ ਵਿਖਾਉਣ ਦਾ ਚਾਅ ਚੜ੍ਹ ਗਿਆ। ਪਿੜ ਬੱਝ ਗਿਆ। ਲੱਗੇ ਆਪੋ ਆਪਣੇ ਹੱਥ ਵਿਖਾਉਣ। ਸਾਰਿਆਂ ਵਿਚੋਂ ਦੋ ਪਠਾਣ ਗਭਰੂਆਂ ਦੇ ਤੀਰ ਸਾਫ ਤੇ ਨਿਸ਼ਾਨੇ ਤੇ ਪੈਂਦੇ ਸਨ ਐਪਰ ਗੁਰੂ ਜੀ ਦੇ ਤੀਰ ਇਨ੍ਹਾਂ ਪਠਾਣ ਜਵਾਨਾਂ ਤੋਂ ਕਿਤੇ ਦੂਰ ਸਰਪਟ ਤੇ ਦੂਰ ਨਿਸ਼ਾਨੇ ਤੇ ਲਗਦੇ ਵੇਖ ਲੋਕ ਹੈਰਾਨ ਹੋ ਗਏ। ਗੁਰੂ ਜੀ ਨੇ ਇਨ੍ਹਾਂ ਪਠਾਣਾਂ ਦੇ ਨਾਂ ਥਿਹ ਪੁਛੇ ਤਾਂ ਇਕ ਨੇ ਕਿਹਾ ਕਿ ਪੀਰ ਜੀ ਮੇਰਾ ਗੁਲ ਖਾਂ ਤੇ ਮੇਰੇ ਇਸ ਭਰਾ ਦਾ ਨਾਮ ਅਤਾਉੱਲਾ ਖਾਂ ਹੈ। ਅਸੀਂ ਸੰਦੇ ਖਾਂ ਦੇ ਪੁੱਤਰ ਹਾਂ ਤੇ ਪੈਂਦੇ ਖਾਂ ਦੇ (ਪਿੰਡ ਬੜਮੀਰ ਜੋ ਜਲੰਧਰ ਦੇ ਨੇੜੇ ਹੈ।) ਦੇ ਪੋਤਰੇ ਹਾਂ। ਜਿਹੜਾ ਗੁਰੂ ਹਰਿ ਗੋਬਿੰਦ ਜੀ ਦੇ ਹੱਥੋਂ ਸ਼ਹੀਦ ਹੋਇਆ ਸੀ। ਹੁਣ ਅਸੀਂ ਨਵਾਬ ਨੰਦੇੜ ਦੀ ਫੌਜ ਵਿੱਚ ਨੌਕਰ ਹਾਂ। ਗੁਰੂ ਜੀ ਨੇ ਉਨ੍ਹਾਂ ਦੇ ਤੀਰ ਅੰਦਾਜ਼ੀ ਤੇ ਖੁਸ਼ ਹੋ ਕੇ ਪੰਜ ਪੰਜ ਮੋਹਰਾਂ ਇਨਾਮ ਵਜੋਂ ਦਿੱਤੀਆਂ। ਉਹ ਖੁਸ਼ੀ ਖੁਸ਼ੀ ਹੋ ਆਪ ਦੀ ਮਾਤਾ ਨੂੰ ਜਾ ਦਿੱਤੀਆਂ। ਨਾਲ ਹੀ ਦਸਿਆ ਕਿ ਕਈ ਲੋਕ ਸਾਨੂੰ ਆਖਦੇ ਸਨ ਕਿ ਤੁਹਾਡੇ ਪਿਓ ਨੂੰ ਏਸੇ ਗੁਰੂ ਨੇ ਹੀ ਮਾਰਿਆ ਹੈ ਤੇ ਤੁਹਾਡੇ ਦਾਦੇ ਨੂੰ ਇਸ ਦੇ ਦਾਦੇ ਨੇ ਮਾਰਿਆ ਸੀ। ਸਾਨੂੰ ਉਹ ਲੋਕ ਫਿਟਕਾਰਾਂ ਪਾਉਂਦੇ ਹਨ ਕਿ ਤੁਸੀਂ ਆਪਣੇ ਪਿਉ ਦਾਦੇ ਦਾ ਵੈਰ ਕਿਉਂ ਨਹੀਂ ਲੈਂਦੇ। ਜੰਗ ਤੇ ਲੜਾਈਆਂ ਵਿੱਚ ਮਾਰੇ ਜਾਣ ਬਹਾਦਰੀ ਦਾ ਕੰਮ ਹੈ। ਓਥੇ ਸੂਰਮਿਆਂ ਦੇ ਭੇੜ ਹੁੰਦੇ ਹਨ। ਉਸ ਦਾ ਦੁਖ ਤੇ ਮਨਖੋਂ ਕਿਸੇ ਨੂੰ ਨਹੀਂ ਹੁੰਦਾ। ਵੇਖਣਾ ਲੋਕਾਂ ਦੇ ਆਖੇ ਤੇ ਕੋਈ ਉਪਦਰ ਨਾ ਕਰ ਬਹਿਣਾ।

ਚਲਦਾ

# ਸ੍ਰੀ ਹਰਿ ਕ੍ਰਿਸ਼ਨ ਧਿਆਈਐ

*ਬੀਬੀ ਹਰਿੰਦਰ ਕੌਰ, ਚੰਡੀਗੜ੍ਹ*

ਸਿੱਧ ਯੋਗੀ, ਪੂਰਨ ਬ੍ਰਹਮ ਗਿਆਨੀ ਮਨੁੱਖੀ ਹਿਰਦੇ ਤੇ ਬੁੱਧੀ ਵਿੱਚ ਛਿੱਪੇ ਖਜ਼ਾਨਿਆਂ ਨੂੰ ਦ੍ਰਿੜ ਸੰਕਲਪ ਨਾਲ ਪ੍ਰਗਟਾਵਾ ਕਰਨ ਵਾਲੇ, ਆਤਮਾ ਦੀ ਸ਼ਕਤੀਆਂ ਨੂੰ ਪ੍ਰਫੁਲਿਤ ਕਰਕੇ ਮੁਕਤੀ ਜੁਗਤੀ, ਨਾਮਦਾਨ ਤੇ ਅਧਿਆਤਮਕਤਾ ਦੀ ਬਖਸ਼ਿਸ ਕਰਨ ਵਾਲੇ ਧੰਨ-ਧੰਨ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਸਿੱਖ ਧਰਮ ਦੇ ਅਠਵੇਂ ਗੁਰੂ ਸੰਸਾਰ ਵਿੱਚ ਸਭ ਤੋਂ ਛੋਟੀ ਆਯੂ ਵਾਲੇ ਅਵਤਾਰ ਹਨ। ਆਪ ਗੁਰੂ ਹਰਿਰਾਇ ਸਾਹਿਬ ਦੇ ਘਰ ਮਾਤਾ ਕ੍ਰਿਸ਼ਨ ਦੇਈ (ਮਾਤਾ ਸੁਲੱਖਣੀ ਜੀ) ਦੀ ਕੁੱਖ ਤੋਂ 7 ਜੁਲਾਈ 1656 ਈ: ਨੂੰ ਕੀਰਤਪੁਰ (ਪੰਜਾਬ) ਵਿਖੇ ਪ੍ਰਗਟ ਹੋਏ।

ਪੰਜ ਸਾਲ ਦੀ ਉਮਰ ਵਿੱਚ ਆਪ ਜੀ ਨੂੰ ਗੁਰੂ ਹਰਿਰਾਏ ਸਾਹਿਬ ਦੇ ਹੁਕਮ ਨਾਲ ਗੁਰਿਆਈ ਤਿਲਕ ਪ੍ਰਾਪਤ ਹੋਇਆ ਤੇ ਸੁਤੰਤਰ ਗੁਰੂ ਬਣ ਗਏ। ਗੁਰੂ ਨਾਨਕ ਜੀ ਵਾਲੀ ਪਾਰਬ੍ਰਹਮ ਦੀ ਜੋਤ ਜਿਹੜੀ ਸੱਤਾਂ ਪਾਤਸ਼ਾਹੀਆਂ ਅੰਦਰ ਰਹੀ ਉਹ ਅਠਵੇਂ ਰੂਪ ਵਿੱਚ ਆ ਗਈ।

ਜਿਸ ਤਰ੍ਹਾਂ ਪੰਚਮ ਪਾਤਸ਼ਾਹ ਨਾਲ ਪ੍ਰਿਥੀ ਚੰਦ ਵੈਰ ਕਰਦਾ ਸੀ ਇਸੀ ਤਰ੍ਹਾਂ ਰਾਮ ਰਾਏ ਨੇ ਗੁਰੂ ਸਾਹਿਬ ਨਾਲ ਦੁਸ਼ਮਣੀ ਕੀਤੀ। ਉਨ੍ਹਾਂ ਨੇ ਔਰੰਗਜ਼ੇਬ ਕੋਲ ਫਰਿਆਦ ਕੀਤੀ ਕਿ ਗੁਰਤਾ ਤੇ ਹੱਕ ਮੇਰਾ ਹੈ ਮੈਂ ਵੱਡਾ ਪੁੱਤਰ ਹਾਂ ਮੇ ਰਾ ਭਰਾ ਅਜੇ ਮਾਸੂਮ ਬਾਲਕ ਹੈ। ਬਾਦਸ਼ਾਹ ਔਰੰਗਜੇਬ ਨੇ ਗੁਰੂ ਜੀ ਨੂੰ ਦਿੱਲੀ ਆਉਣ ਦਾ ਹੁਕਮ ਦਿੱਤਾ। ਗੁਰੂ ਜੀ ਨੇ ਇਸ ਸੱਦੇ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਉਨ੍ਹਾਂ ਦੇ ਪਿਤਾ ਗੁਰੂ ਹਰਿਰਾਏ ਜੀ ਦਾ ਆਦੇਸ਼ ਸੀ ਕਿ ਔਰੰਗਜੇਬ ਨੂੰ ਮੂੰਹ ਨਹੀਂ ਲਾਉਣਾ ਕਿਉਂਕਿ ਉਹ ਨਿਰਦਈ ਤੇ ਅਤਿਆਚਾਰੀ ਰਾਜਾ ਹੈ। ਹਿੰਦੂ ਤੇ ਸਿੱਖ ਧਰਮ ਦਾ ਵਿਰੋਧੀ ਹੈ। ਪਰ ਔਰੰਗਜੇਬ ਨੇ ਰਾਜਾ ਜੈ ਸਿੰਘ ਨੂੰ ਸਮਝਾਕੇ ਗੁਰੂ ਜੀ ਨੂੰ ਦਿੱਲੀ ਲਿਆਉਣ ਲਈ ਭੇਜਿਆ। ਰਾਜਾ ਜੈ ਸਿੰਘ ਗੁਰੂ ਜੀ ਦਾ ਭਗਤ ਸੀ। ਰਾਜਾ ਜੈ ਸਿੰਘ ਨੇ ਸਿੱਖ ਸੰਗਤ ਨੂੰ ਬੇਨਤੀ ਕੀਤੀ ਕਿ ਉਹ ਗੁਰੂ ਜੀ ਨੂੰ ਦਿੱਲੀ ਦਰਸ਼ਨ ਦੇਣ ਲਈ ਮਨਾ ਲੈਣ। ਸੰਗਤ ਦੀ ਪਿਆਰ ਭਰੀ ਬੇਨਤੀ ਨੂੰ ਗੁਰੂ ਜੀ ਨਾ ਟਾਲ ਸਕੇ "**ਵਿਚਿ ਸੰਗਤ ਹਰਿ ਪ੍ਰਭ ਵਰਤਦਾ**" (ਅੰਗ 1314) ਤੇ ਦਿੱਲੀ ਵੱਲ ਰਵਾਨਾ ਹੋ ਗਏ। ਦਿੱਲੀ ਜਾਂਦੇ ਹੋਏ ਗੁਰੂ ਜੀ ਕੁਰੂਕਸ਼ੇਤਰ, ਪਾਣੀਪਤ, ਥਾਨੇਸਰ ਆਦਿ ਸ਼ਹਿਰਾਂ ਵਿੱਚ ਟਿਕਾਣਾ ਕੀਤਾ। ਬਾਲ ਗੁਰੂ ਕੇ ਮੂੰਹੋਂ ਕਥਾ ਸੁਣ ਕੇ ਸੰਗਤਾਂ ਚਕਿੱਤ ਹੋ ਜਾਂਦੀਆਂ। ਇਸ ਤਰ੍ਹਾਂ ਨਿਹਾਲ ਹੋ ਜਾਂਦੀਆਂ ਜਿਵੇਂ ਜਨਮ ਜਨਮਾਤਰਾਂ ਦੇ ਰੋਗ ਦੂਰ ਹੋ ਗਏ ਹੋਣ।

ਕੀਰਤਪੁਰ ਸਾਹਿਬ ਤੋਂ ਚਲ ਕੇ ਗੁਰੂ ਜੀ ਨੇ ਪੰਜੋਖਰੇ (ਅੰਬਾਲਾ) ਨਗਰ ਵਿੱਚ ਪਹੁੰਚੇ। ਗੁਰੂ ਜੀ ਦਾ ਆਉਣਾ ਸੁਣ ਕੇ ਸੰਗਤਾਂ ਹੁੰਮ ਹੁੰਮਾ ਕੇ ਦਰਸ਼ਨ ਕਰਨ ਲਈ ਆਈਆਂ ਤੇ ਖੁਸ਼ੀਆਂ ਪ੍ਰਾਪਤ ਕੀਤੀਆਂ।

ਇਕ ਪੰਡਤ ਜਿਹੜਾ ਮਾਇਆ ਦੇ ਭੁਲੇਖੇ ਦੇ ਹਨੇਰੇ ਵਿੱਚ ਆਪਣੇ ਆਪ ਨੂੰ ਵਿਦਵਾਨ ਤੇ ਗਿਆਨੀ ਸਮਝਦਾ ਸੀ, ਗੁਰੂ ਜੀ ਦੀ ਛੋਟੀ ਉਮਰ ਨੂੰ ਦੇਖ ਕੇ ਉਸ ਨੇ ਹੱਸ ਕੇ ਤਰਕ ਕੀਤਾ। ਜੇ ਬਾਲਕ ਗੁਰੂ ਆਤਮਕ ਸ਼ਕਤੀ ਰੱਖਦੇ ਹਨ ਤਾਂ ਗੀਤਾ ਦਾ ਪਾਠ ਤੇ ਅਰਥ ਕਰ ਕੇ ਦੱਸਣ। ਗੁਰੂ ਜੀ ਨੇ ਪੰਡਤ ਨੂੰ ਕੋਲ ਬਿਠਾ ਲਿਆ ਤੇ ਇੱਕ ਸਿੱਖ ਨੂੰ ਭੇਜ ਕੇ ਪੰਜੋਖਰੇ ਦੇ ਝੀਵਰ ਛੱਜੂ ਨੂੰ ਬੁਲਾਇਆ। ਜੋ ਕਿ ਬਿਲਕੁਲ ਅਨਪੜ੍ਹ ਸੀ। ਗੁਰੂ ਜੀ ਨੇ ਆਪਣੀ ਸੋਟੀ ਛੱਜੂ ਝੀਵਰ ਦੇ ਸਿਰ ਉਪਰ ਰੱਖੀ ਤੇ ਪੰਡਤ ਨੂੰ ਸੰਬੋਧਨ ਕੀਤਾ। ਦੱਸੋ ਜੀ, ਇਹ ਗੀਤਾ ਦੇ ਕਿਹੜੇ ਸਲੋਕਾਂ ਦਾ ਅਰਥ ਕਰਕੇ ਸਮਝਾਏ। ਪੰਡਤ ਨੇ ਸਲੋਕ ਦਸੇ ਤਾਂ ਗੁਰੂ ਜੀ ਨੇ ਆਪਣਾ ਬਲ ਧਿਆਨ ਛੱਜੂ ਝੀਵਰ ਵੱਲ ਕੀਤਾ ਤਾਂ ਉਸ ਨੇ ਦੱਸੇ ਸਲੋਕ ਦਾ ਪਹਿਲਾਂ ਮੂਲ ਪੜ੍ਹਿਆ ਤੇ ਫਿਰ ਅਰਥ ਕੀਤੇ। ਇਹ ਕੌਤਕ ਵੇਖ ਕੇ, ਪੰਡਤ ਹੱਥ ਜੋੜ ਕੇ ਗੁਰੂ ਜੀ ਦੇ ਚਰਨੀ ਲੱਗਾ ਗੁਰੂ ਜੀ ਮੁਸਕਰਾ ਪਏ ਇਕ ਇਲਾਹੀ ਮੁਸਕਾਨ ਸਦਾ ਉਨ੍ਹਾਂ

ਦੇ ਬੁੱਲ੍ਹਾਂ ਤੇ ਖੇਡਦੀ ਰਹਿੰਦੀ ਸੀ।

ਗੁਰੂ ਜੀ ਨੇ ਕੁਰੂਕਸ਼ੇਤਰ ਡੇਰਾ ਲਾਇਆ ਤਾਂ ਸੰਗਤਾਂ ਨੂੰ ਕੀਰਤਨ ਕਥਾ ਦੁਆਰਾ ਆਤਮਕ ਜੀਵਨ ਦੀ ਸੋਝੀ ਬਖਸ਼ੀ ਉਪਦੇਸ਼ ਦਿੱਤਾ ਕਿ ਬ੍ਰਾਹਮਣਾਂ ਨੂੰ ਪੁੰਨਦਾਨ ਦੇਣਾ ਧਾਰਮਿਕ ਸਥਾਨਾਂ ਤੇ ਇਸ਼ਨਾਨ ਤੇ ਕਰਮਕਾਂਡਾਂ ਤੋਂ ਉੱਪਰ ਉਠ ਕੇ ਪ੍ਰਮਾਤਮਾ ਦੀ ਸਾਜੀ ਨਿਵਾਜ਼ੀ ਮਾਨਵਤਾ ਦੀ ਸੇਵਾ ਵਿਸ਼ੇਸ਼ ਕਰਕੇ ਗਰੀਬ ਦੁਖੀਏ ਦੀ ਸੇਵਾ ਸਭ ਤੋਂ ਉੱਤਮ ਕਰਮ ਹੈ। "ਧ੍ਰਿਗ ਸੇਵਾ ਬਿਨੁ ਹਥੁ ਪੈਰ ਅਰੁ ਨਿਹਫਲ ਕਰਨੀ"। ਮਨੁੱਖ ਮਾਤਰ ਦੀ ਸੇਵਾ ਪ੍ਰਭੂ ਦੀ ਅਸਲੀ ਪੂਜਾ ਹੈ। ਇਸ ਤਰ੍ਹਾਂ ਥਾਂ-ਥਾਂ ਤੇ ਉਪਦੇਸ਼ ਦਿੰਦੇ, ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਸਿਖਿਅਤ ਕਰਦੇ ਹੋਏ ਗੁਰੂ ਜੀ ਦਿੱਲੀ ਪਹੁੰਚੇ।

ਦਿੱਲੀ ਪਹੁੰਚਣ ਤੇ ਰਾਜਾ ਜੈ ਸਿੰਘ ਨੇ ਗੁਰੂ ਜੀ ਦੀ ਬੜੀ ਆਉ ਭਗਤ ਕੀਤੀ ਤੇ ਆਪਣੇ ਵਿਸ਼ੇਸ਼ ਮਹਿਲ ਵਿੱਚ ਉਨ੍ਹਾਂ ਦਾ ਉਤਾਰਾ ਕੀਤਾ ਜਿਥੇ ਕਿ ਹੁਣ ਗੁਰਦੁਆਰਾ ਬੰਗਲਾ ਸਾਹਿਬ ਹੈ ਜਿਹੜਾ ਗੁਰੂ ਜੀ ਦੇ ਜੋਤਿ ਜੋਤ ਸਮਾਉਣ ਤੇ ਉਨ੍ਹਾਂ ਦੀ ਯਾਦ ਨੂੰ ਸਮਰਪਿਤ ਕਰ ਦਿੱਤਾ। ਗੁਰੂ ਜੀ ਦੇ ਇੱਥੇ ਆਉਣ ਨਾਲ ਰੋਜ਼ਾਨਾ ਕੀਰਤਨ ਤੇ ਕਥਾ ਦਾ ਪ੍ਰਵਾਹ ਚਲ ਪਿਆ। ਸੰਗਤਾਂ ਦਰਸ਼ਨਾਂ ਨੂੰ ਆਉਣ ਲੱਗ ਪਈਆਂ ਉਨ੍ਹਾਂ ਦੀਆਂ ਮਨੋਕਾਮਨਾਵਾਂ ਪੂਰਨ ਹੋਣ ਲੱਗ ਪਈਆਂ।

ਰਾਜਾ ਜੈ ਸਿੰਘ ਦੀ ਮਹਾਰਾਣੀ ਦੀ ਬੜੀ ਤੀਬਰ ਇੱਛਾ ਸੀ ਕਿ ਗੁਰੂ ਜੀ ਮਹਿਲਾਂ ਵਿੱਚ ਆਉਣ ਤੇ ਉਨ੍ਹਾਂ ਨੂੰ ਮਾਂ ਕਹਿ ਕੇ ਬੁਲਾਉਣ। ਉਹ ਨਾਲ ਪਰਤਾਵਾ ਵੀ ਲੈਣਾ ਚਾਹੁੰਦੀ ਸੀ ਕਿ ਗੁਰੂ ਜੀ ਸੱਚ ਮੁੱਚ ਬਾਲ ਯੋਗੀ ਹਨ। ਜੇ ਬਾਲ ਯੋਗੀ ਹਨ ਤਾਂ ਮੇਰੇ ਦਿਲ ਦੀ ਗੱਲ ਜਾਣ ਕੇ ਮੇਰੀ ਮਨੋਕਾਮਨਾ ਪੂਰਨ ਕਰਨ। ਮਹਾਰਾਣੀ ਗੋਲੀ ਦਾ ਰੂਪ ਧਾਰ ਕੇ ਬਾਕੀ ਇਸਤਰੀਆਂ ਵਿੱਚ ਬੈਠ ਗਈ। ਰਾਜੇ ਨੇ ਉਨ੍ਹਾਂ ਨੂੰ ਕਿਹਾ "ਗੁਰੂ ਜੀ ਕ੍ਰਿਪਾ ਕਰਕੇ ਪਹਿਚਾਣੋ ਕਿ ਇਨ੍ਹਾਂ ਇਸਤਰੀਆਂ ਵਿਚੋਂ ਮਹਾਰਾਣੀ ਕਿਹੜੀ ਹੈ।" ਗੁਰੂ ਜੀ ਮੁਸਕਰਾ ਪਏ ਤੇ ਗੋਲੀ ਦੇ ਰੂਪ ਵਿੱਚ ਬੈਠੀ ਹੋਈ ਮਹਾਰਾਣੀ ਦੀ ਗੋਦੀ ਵਿੱਚ ਜਾ ਕੇ ਬੈਠ ਗਏ, "ਮਹਾਰਾਣੀ ਮਾਂ ਜੀ ਨਮਸਕਾਰ" ਮਹਾਰਾਣੀ ਦੀਆਂ ਅੱਖਾਂ ਖੁਸ਼ੀ ਨਾਲ ਸੇਜਲ ਹੋ ਗਈਆਂ ਤੇ ਉਸ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਤੇ ਉਸ ਨੇ ਪੁੱਛਿਆ ਕਿ ਤੁਸੀਂ ਮੈਨੂੰ ਕਿਵੇਂ ਪਹਿਚਾਣ ਲਿਆ। ਮੇਰਾ ਦਿਲ ਤੁਹਾਡੇ ਮੂੰਹ ਵਿਚੋਂ ਮਾਂ ਸ਼ਬਦ ਸੁਣਨ ਲਈ ਤਰਸ ਰਿਹਾ ਹੈ। ਗੁਰੂ ਜੀ ਹੱਸ ਪਏ ਮਾਨੋਂ ਚਾਰੋਂ ਤਰਫ ਨੂਰ ਪਸਰ ਗਿਆ ਹੋਵੇ। ਪਿਆਰ ਦੀ ਵਰਸ਼ਾ ਦੀ ਛਹਿਬਰ ਲੱਗ ਗਈ ਹੋਵੇ। ਆਪਣੀਆਂ ਬਾਹਵਾਂ ਨੂੰ ਮਹਾਰਾਣੀ ਦੀ ਗਰਦਨ ਦੁਵਾਲੇ ਲਪੇਟਦੇ ਹੋਏ ਕਿਹਾ ਮਹਾਰਾਣੀ ਮਾਂ ਅਤੇ ਰੱਬ ਹਰ ਥਾਂ ਨਹੀਂ ਹੋ ਸਕਦਾ ਸੋ ਪ੍ਰਮਾਤਮਾ ਨੇ ਮਾਂ ਨੂੰ ਪੈਦਾ ਕੀਤਾ ਹੈ। ਮਾਂ ਸ਼ਬਦ ਕਿਤਨਾ ਪਿਆਰਾ ਤੇ ਮਿੱਠਾ ਹੈ ਇਹ ਅੰਤਰ ਆਤਮਾ ਤੋਂ ਫੁੱਟਦਾ ਹੈ। ਹਰ ਔਰਤ ਦੀ ਮਾਂ ਬਣਨ ਦੀ ਇੱਛਾ ਹੁੰਦੀ ਹੈ। ਮਾਂ ਬਣ ਕੇ ਉਹ ਆਪਾ ਕੁਰਬਾਨ ਕਰ ਦੇਂਦੀ ਹੈ। ਉਸ ਦੀਆਂ ਮਹਾਨ ਸ਼ਕਤੀਆਂ ਦਾ ਵਿਕਾਸ ਮਾਂ ਬਣਕੇ ਹੁੰਦਾ ਹੈ। ਮਾਂ ਦੀ ਪੂਜਾ ਸਭ ਤੋਂ ਵੱਡੀ ਪੂਜਾ ਹੈ। ਮਹਾਰਾਣੀ ਨੇ ਪੁੱਛਿਆ ਕਿ ਤੁਸੀਂ ਮੈਨੂੰ ਕਿਵੇਂ ਪਹਿਚਾਣਿਆ। ਗੁਰੂ ਜੀ ਨੇ ਕਿਹਾ ਤੁਹਾਡੇ ਚਿਹਰੇ ਤੇ ਨੂਰ ਛਲਕਾਂ ਮਾਰਦਾ ਹੈ। ਤੁਹਾਡੀ ਪ੍ਰਸੰਨਤਾ ਛੁਪਾਏ ਛੁਪਦੀ ਨਹੀਂ । ਤੁਹਾਡਾ ਚਾਅ ਡੁੱਲ-ਡੁੱਲ ਪੈ ਰਿਹਾ ਹੈ। ਤੁਹਾਡੀਆਂ ਅੱਖਾਂ ਦੀ ਮੁਸਕਾਨ, ਚਮਕ ਤੁਹਾਡੇ ਅੰਦਰਲੇ ਪਿਆਰ ਦਾ ਪ੍ਰਗਟਾਵਾ ਕਰ ਰਹੇ ਹਨ ਤੇ ਮੈਨੂੰ ਲੱਗਿਆ? ਇਹ ਅੰਮ੍ਰਿਤ ਵਰਸਾਉਂਦਾ ਚਿਹਰਾ ਮੈਨੂੰ ਆਪਣੇ ਕਲਾਵੇ ਵਿੱਚ ਲੈਣ ਲਈ ਬੇਕਰਾਰ ਬਾਹਵਾਂ ਤੁਹਾਡੇ ਇਲਾਵਾ ਹੋਰ ਕਿਸੇ ਦੀਆਂ ਨਹੀਂ ਹੋ ਸਕਦੀਆਂ। ਮਹਾਰਾਣੀ ਨੇ ਬਾਲਾ ਪ੍ਰੀਤਮ ਨੂੰ ਘੁੱਟ ਕੇ ਆਪਣੇ ਕਲੇਜੇ ਨਾਲ ਲਾ ਲਿਆ। ਉਨ੍ਹਾਂ ਨੂੰ ਲੱਗਿਆ ਉਨ੍ਹਾਂ ਦੀ ਸਿਸਕਦੀ ਪਿਆਸੀ ਰੂਹ ਯੁੱਗਾਂ-ਯੁਗਾਤਰਾਂ ਤੋਂ ਇਸ ਅਰਸ਼ੀ ਪਿਆਰ ਲਈ ਤਰਸ ਰਹੀ ਸੀ। ਇਕ ਅਸੀਸ ਆਨੰਦ, ਵਿਸਮਾਦ ਵਿੱਚ ਰਾਣੀ ਨੇ ਨੇਤਰ ਬੰਦ ਕਰ ਲਏ ਤੇ ਹਮੇਸ਼ਾ ਲਈ ਗੁਰੂ ਜੀ ਦੇ ਸ਼ਰਧਾਲੂ ਬਣ ਗਏ।

ਗੁਰੂ ਜੀ ਦੇ ਦਿੱਲੀ ਪਹੁੰਚਣ ਤੇ ਔਰੰਗਜੇਬ ਨੇ ਬੜੀ ਕੋਸ਼ਿਸ਼ ਕੀਤੀ ਕਿ ਉਹ ਗੁਰੂ ਜੀ ਨੂੰ ਮਿਲਣ। ਪਰ ਗੁਰੂ ਜੀ ਨੇ ਮਿਲਣ ਤੋਂ ਸਾਫ ਇਨਕਾਰ ਕਰ ਦਿੱਤਾ। ਇਕ ਮਹਾਨ

ਬਾਦਸ਼ਾਹ ਨੂੰ ਮਿਲਣ ਤੋਂ ਇਨਕਾਰ ਕਰਨਾ ਉਨ੍ਹਾਂ ਦੀ ਨਿਰਭੈਤਾ, ਨਿਡਰਤਾਂ ਤੇ ਉਚਤਾ ਨੂੰ ਪ੍ਰਗਟਾਉਂਦਾ ਹੈ। ਉਨ੍ਹਾਂ ਨੇ ਔਰੰਗਜੇਬ ਦੇ ਅੱਤਿਆਚਾਰ ਤੇ ਜ਼ੁਲਮ ਦਾ ਖੁੱਲ੍ਹ ਕੇ ਪ੍ਰਗਟਾਵਾ ਕੀਤਾ ਤੇ ਕਿਹਾ ਕਿ ਤੁਸੀਂ ਸਿੱਖ ਧਰਮ ਦੇ ਦੁਸ਼ਮਣ ਹੋ। ਤੁਸੀਂ ਇਸ ਨੂੰ ਪ੍ਰਫੂਲਤ ਤੇ ਵਿਕਸਿਤ ਹੁੰਦਾ ਦੇਖ ਨਹੀਂ ਸਕਦੇ। ਇਸ ਤਰ੍ਹਾਂ ਦੇ ਅਤਿਆਚਾਰੀ ਦੇ ਮੱਥੇ ਲੱਗਣ ਨੂੰ ਮੈਂ ਬਿਲਕੁਲ ਤਿਆਰ ਨਹੀਂ। ਔਰੰਗਜੇਬ ਨੇ ਆਪਣੇ ਲੜਕੇ ਬਹਾਦਰ ਸ਼ਾਹ ਨੂੰ ਗੁਰੂ ਜੀ ਨੂੰ ਮਿਲਣ ਲਈ ਭੇਜਿਆ। ਬਹਾਦਰ ਸ਼ਾਹ ਗੁਰੂ ਜੀ ਤੋਂ ਬਹੁਤ ਪ੍ਰਭਾਵਿਤ ਹੋਇਆ ਤੇ ਆ ਕੇ ਉਸ ਨੇ ਆਪਣੇ ਪਿਤਾ ਨੂੰ ਦੱਸਿਆ ਉਨ੍ਹਾਂ ਦੇ ਮੁਖੜੇ ਤੇ ਐਸਾ ਜਲਾਲ ਹੈ ਜਿਹੜਾ ਸੰਤਾਂ ਦੇ ਮੁੱਖ ਤੇ ਹੁੰਦਾ ਹੈ ਮੈਨੂੰ ਤਾਂ ਇਹ ਪੈਗੰਬਰ ਮਾਲੂਮ ਹੁੰਦੇ ਹਨ।

ਉਨ੍ਹਾਂ ਦਿਨਾਂ ਵਿੱਚ ਰੱਬ ਦਾ ਐਸਾ ਭਾਣਾ ਵਰਤਿਆ ਕਿ ਦਿੱਲੀ ਵਿੱਚ ਇਕ ਨਿਰਾਲੇ ਕਿਸਮ ਦੇ ਬੁਖਾਰ ਨੇ ਹਜ਼ਾਰਾਂ ਮਨੁੱਖਾਂ ਨੂੰ ਆਪਣੀ ਲਪੇਟ ਵਿੱਚ ਲੈ ਲਿਆ। ਇਸ ਬੁਖਾਰ ਨੂੰ ਦੂਰ ਕਰਨ ਲਈ ਰੋਗੀਆਂ ਨੂੰ ਅਰੋਗ ਕਰਨ ਲਈ ਗੁਰੂ ਜੀ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਆਪਣੇ। ਖਾਸ ਦਵਾਖਾਨੇ ਦੀਆਂ ਦਵਾਈਆਂ ਬੀਮਾਰਾਂ ਨੂੰ ਦਿੱਤੀਆਂ। ਸਵੱਛ ਜਲ ਦਾ ਪ੍ਰਬੰਧ ਕਰਵਾਇਆ। ਰੋਗੀਆਂ ਦੇ ਰੋਗ ਦੂਰ ਕਰਨ ਵਿੱਚ ਸਹਾਇਤਾ ਕੀਤੀ। ਜਪ ਤੇ ਅਰਦਾਸ ਦੁਆਰਾ ਉਹ ਰੋਗੀਆਂ ਦੇ ਦੁੱਖ ਦੂਰ ਕਰਦੇ। ਉਨ੍ਹਾਂ ਦੀ ਮੁਸਕੁਰਾਂਦੀ ਤੱਕਣੀ ਤੇ ਪਿਆਰ ਭਰਿਆ ਸਪੱਰਸ਼ ਰੋਗੀਆਂ ਦਾ ਅੱਧਾ ਦੁੱਖ ਦੂਰ ਕਰ ਦਿੰਦਾ। ਚੇਚਕ ਦੀ ਬਿਮਾਰੀ ਮਹਾਂਮਾਰੀ ਦੇ ਰੂਪ ਵਿੱਚ ਫੈਲ ਗਈ। ਚਾਰੋਂ ਤਰਫ ਹਾਹਾਕਾਰ ਮਚ ਗਈ। ਦਸਵੰਧ ਕਾਰਣ ਗੁਰੂ ਜੀ ਦਾ ਖਜ਼ਾਨਾ ਹਮੇਸ਼ਾ ਭਰਪੂਰ ਰਹਿੰਦਾ ਸੀ। ਰੋਗੀਆਂ ਲੋੜਵੰਦਾਂ ਦੀ ਸਹਾਇਤਾ ਲਈ ਗੁਰੂ ਜੀ ਨੇ ਦਸਵੰਧ ਦੇ ਖਜਾਨੇ ਖੋਲ੍ਹ ਦਿੱਤੇ। ਪ੍ਰੰਤੂ ਬਿਮਾਰੀ ਬੇਕਾਬੂ ਹੋ ਗਈ। ਗੁਰੂ ਜੀ ਨੇ ਅਰਦਾਸ ਦੁਆਰਾ ਮਾਨਵਤਾ ਦੇ ਇਸ ਦੁੱਖ ਨੂੰ ਆਪਣੇ ਉੱਪਰ ਲੈ ਲਿਆ। **"ਸ੍ਰੀ ਹਰਿ ਕ੍ਰਿਸ਼ਨ ਧਿਆਇਐ ਜਿਸ ਡਿਠੈ ਸਭ ਦੁਖ ਜਾਏ।"** ਗੁਰੂ ਜੀ ਨੂੰ ਵੱਡੀ ਮਾਤਾ ਨਿਕਲ ਆਈ ਇਹ ਛੂਤ ਦਾ ਰੋਗ ਹੋਣ ਕਰਕੇ ਗੁਰੂ ਜੀ ਰਾਜਾ ਜੈ ਸਿੰਘ ਦੀ ਹਵੇਲੀ ਨੂੰ ਛੋੜ ਕੇ ਜਮਨਾ ਨਦੀ ਦੇ ਕੰਢੇ ਤੰਬੂ ਵਿੱਚ ਆ ਗਏ। ਅੰਤ ਸਮਾਂ ਨੇੜੇ ਜਾਣ ਕੇ ਸਿੱਖਾਂ ਨੇ ਉਨ੍ਹਾਂ ਤੋਂ ਦੋ ਸਵਾਲ ਪੁੱਛੇ। ਪਹਿਲਾਂ ਯੋਗੀ ਤਾਂ ਆਪਣੀ ਬਿਮਾਰੀ ਨੂੰ ਸਿਮਰਨ ਰਾਹੀਂ ਦੂਰ ਕਰ ਲੈਂਦੇ ਹਨ ਤੇ ਦੂਸਰਾ ਸਿੱਖਾਂ ਨੂੰ ਤੁਹਾਡੀ ਅਗਵਾਈ ਦੀ ਜਰੂਰਤ ਹੈ। ਤੁਹਾਡਾ ਉਤਰਾਧਿਕਾਰੀ ਕੌਣ ਹੋਵੇਗਾ। ਗੁਰੂ ਜੀ ਨੇ ਕਿਹਾ ਮੇਰਾ ਅੰਤ ਸਮਾ ਨੇੜੇ ਹੈ। ਇਹ ਵਾਹਿਗੁਰੂ ਦਾ ਭਾਣਾ ਹੈ, **"ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ"** ਵਾਹਿਗੁਰੂ ਦੇ ਹੁਕਮ ਵਿੱਚ ਕਰਾਮਾਤ ਦੇ ਨਾਲ ਵਿਘਨ ਨਹੀਂ ਪਾਉਣਾ ਚਾਹੀਦਾ। ਉਨ੍ਹਾਂ ਨੇ ਸੰਗਤਾਂ ਨੂੰ ਹੁਕਮ ਕੀਤਾ ਗੁਰਿਆਈ ਦੀ ਜਿੰਮੇਵਾਰੀ ਸੰਭਾਲਣ ਵਾਲਾ ਮਹਾਂਪੁਰਖ ਬਾਬਾ ਬਕਾਲੇ ਹੈ ਅਰਥਾਤ ਉਹ ਸਾਡਾ ਗੁਰੂ ਹੈ। ਜਿਥੇ ਗੁਰੂ ਜੀ ਜੋਤੀ ਜੋਤ ਸਮਾਏ ਉਸ ਗੁਰਦੁਆਰੇ ਦਾ ਨਾਮ 'ਗੁਰਦੁਆਰਾ ਬਾਲਾ ਜੀ' ਹੈ ਤੇ ਦੂਸਰਾ ਵੱਡਾ 'ਗੁਰਦੁਆਰਾ ਬੰਗਲਾ ਸਾਹਿਬ' ਤੇ ਉਸ ਵਿੱਚ ਚੁਬੱਚਾ ਸਾਹਿਬ ਅਜੇ ਤੱਕ ਅਮਰ ਹੈ।

ਗੁਰੂ ਜੀ ਪੂਰਨ ਬ੍ਰਹਮ ਗਿਆਨੀ ਸਨ **'ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ।ਬ੍ਰਹਮ ਗਿਆਨੀ ਕੈ ਘਰ ਸਦਾ ਆਨੰਦ।'** ਉਹ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹਿਣ ਦਾ ਉਪਦੇਸ਼ ਦੇਂਦੇ ਸਨ। ਉਨ੍ਹਾਂ ਦੀ ਬਾਣੀ ਬੜੀ ਕੋਮਲ ਸੀ। ਉਹ ਸੱਚੀ ਮੁਚੀ ਬਾਲਾ ਪ੍ਰੀਤਮ ਸਨ। ਜਿਹੜਾ ਗੁਰਸਿੱਖ ਆਪਣੇ ਜੀਵਨ ਵਿੱਚ ਉਨ੍ਹਾਂ ਦੇ ਗੁਣਾਂ ਨੂੰ ਪ੍ਰਫੂਲਿਤ ਕਰਦਾ ਹੈ ਉਸ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ ਉਨ੍ਹਾਂ ਨੇ **"ਘਾਲਿ ਖਾਇ ਕਿਛੁ ਹਥਹੁ ਦੇਇ"** ਦਾ ਉਪਦੇਸ਼ ਦਿੱਤਾ। ਗੁਰੂ ਦੀ ਗੋਲਕ ਨੂੰ ਆਪਣੀ ਸੁਖ ਸੁਵਿਧਾ ਲਈ ਨਾ ਵਰਤਣ ਦੀ ਹਦਾਇਤ ਕੀਤੀ। ਸੰਗਤ ਤੇ ਪੰਗਤ ਰਾਹੀਂ ਮਾਨਵਤਾ, ਪਿਆਰ ਤੇ ਏਕਤਾ ਦੀ ਸਿੱਖਿਆ ਦਿੱਤੀ। 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ ਪ੍ਰਮਾਤਮਾ ਦੇ ਨਾਮ ਸਿਮਰਨ ਨਾਲ ਸਦੈਵ ਖੇੜੇ ਵਿੱਚ ਰਹਿਣਾ ਤੇ ਸਭ ਦੇ ਭਲੇ ਲਈ ਆਪਣੇ ਆਪ ਨੂੰ ਕੁਰਬਾਨ ਕਰ ਦੇਣਾ ਇਹ ਸਿੱਖਿਆ ਸਾਨੂੰ ਗੁਰੂ ਜੀ ਦੀ ਮਹਾਨ ਸ਼ਖਸ਼ੀਅਤ ਤੋਂ ਹੀ ਮਿਲਦੀ ਹੈ।

----- 0 -----

# ਆਜ਼ਾਦੀ

ਸ਼ਮਸ਼ੇਰ ਸਿੰਘ
ਰਿਟਾ: ਡੀ.ਸੀ.ਐਫ.ਏ

ਗੁਲਾਮ ਉਹ ਲੋਕ ਹੁੰਦੇ ਹਨ ਜੋ ਕਿਸੇ ਹੋਰ ਵਲੋਂ ਬਣਾਏ ਕਾਨੂੰਨਾਂ ਦੇ ਬੰਨਣਾਂ ਵਿੱਚ ਬੰਨ੍ਹੇ ਹੋਏ ਹੁੰਦੇ ਹਨ। ਹਰ ਕੰਮ ਵਿੱਚ ਉਨ੍ਹਾਂ ਤੇ ਓਪਰੇ ਹੁਕਮਰਾਨਾ ਦੀਆਂ ਮਨਮਰਜ਼ੀਆਂ ਭਾਰੂ ਰਹਿੰਦੀਆਂ ਹਨ। ਉਨ੍ਹਾਂ ਦੀ ਆਪਣੀ ਕੋਈ ਮਰਜ਼ੀ ਨਹੀਂ ਹੁੰਦੀ। ਇਹ ਇਕ ਬਹੁਤ ਵੱਡਾ ਸਰਾਪ ਹੈ ਇਨਸਾਨੀਅਤ ਲਈ। ਆਜ਼ਾਦ ਉਹ ਲੋਕ ਹੁੰਦੇ ਹਨ। ਜੋ ਆਪਣੇ ਬਣਾਏ ਹੋਏ ਕਾਨੂੰਨ ਅਤੇ ਸੰਵਿਧਾਨ ਦੇ ਬੰਨਣਾਂ ਵਿੱਚ ਬੰਨੇ ਹੋਏ ਹੁੰਦੇ ਹਨ। ਸੋਨੇ ਦੀ ਚਿੜੀਆਂ ਭਾਰਤ ਵਰਸ਼ ਦੇ ਲੋਕ ਬਹੁਤ ਲੰਬਾ ਸਮਾਂ ਗੁਲਾਮੀ ਦੀਆਂ ਜੰਜੀਰਾਂ ਵਿੱਚ ਜਕੜੇ ਰਹੇ ਹਨ। ਇਹੋ ਵਜ੍ਹਾ ਸੀ ਕਿ ਇਨ੍ਹਾਂ ਦਾ ਖ਼ੂਨ ਸਫੈਦ ਹੋ ਗਿਆ ਸੀ। ਇਹ ਲੋਕ ਜਾਤ ਪਾਤ ਵਿੱਚ ਤਾਂ ਬਹੁਤ ਪੱਕੇ ਸਨ ਤੇ ਆਪਸ ਵਿੱਚ ਇਕ ਵਰਣ ਦੇ ਲੋਕ ਦੂਜੇ ਵਰਣ ਵਾਲਿਆਂ ਤੋਂ ਨਫਰਤ ਕਰਦੇ ਸਨ। ਸੁਭਾਅ ਵਿੱਚ ਬਹੁਤ ਆਲਸੀ, ਨਿਕੰਮੇ, ਸੁਸਤ ਤੇ ਪਛੜੇ ਹੋਏ ਸਨ। ਪਿਛੋਂ ਦੀ ਰਾਜਨੀਤੀ ਦੀ ਕਮਜ਼ੋਰੀ ਦੀ ਵਜ੍ਹਾ ਕਾਰਨ ਬਾਹਰੋਂ ਇਸਲਾਮੀ ਰਾਜੇ ਅਕਸਰ ਇਨ੍ਹਾਂ 'ਤੇ ਹਮਲੇ ਕਰਦੇ ਤੇ ਲੁੱਟ ਮਾਰ ਕਰਦੇ ਸਨ। ਮੰਦਰ ਢਾਹ ਕੇ ਮਸੀਤਾਂ ਵਿੱਚ ਤਬਦੀਲ ਕਰਦੇ ਤੇ ਧਰਮ ਪਰਿਵਰਤਨ ਕਰਵਾਉਂਦੇ ਸਨ। ਗੁਲਾਮਾਂ ਦੀ ਪਹਿਚਾਨ ਲਈ ਉਨ੍ਹਾਂ ਦੇ ਮੱਥਿਆਂ ਤੇ ਨਿਸ਼ਾਨ ਲਾਏ ਜਾਂਦੇ ਸਨ।

ਮੁਸਲਮਾਨ ਰਾਜਿਆਂ ਦੇ ਰਾਜ ਵਿੱਚ ਹਿੰਦੂਆਂ ਤੋਂ ਜਜ਼ੀਆ ਟੈਕਸ ਵਸੂਲਿਆ ਜਾਂਦਾ ਸੀ। ਜਹਾਂਗੀਰ ਦੇ ਸਮੇਂ ਗੁਲਾਮਾਂ ਤੇ ਛੋਟੇ ਛੋਟੇ ਇਲਜ਼ਾਮ ਲਾ ਕੇ ਸਖਤ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ। ਜਿਵੇਂ ਕਿ ਕੁੱਤਿਆਂ ਤੋਂ ਸਰੀਰ ਪੜਵਾ ਦੇਣੇ, ਹਾਥੀਆਂ ਹੇਠ ਲਤਾੜ ਦੇਣਾ, ਬੈਂਤਾਂ ਮਾਰ ਮਾਰ ਕੇ ਜਾਨ ਕੱਢਣੀ, ਪਬਲਿਕ ਦੇ ਸਾਹਮਣੇ ਕਤਲ ਕਰ ਦੇਣਾ ਅਤੇ ਪਸ਼ੂਆਂ ਦੇ ਚਮੜੇ ਵਿੱਚ ਮੜ੍ਹਾ ਕੇ ਸਾਹ ਘੁੱਟ ਕੇ ਮਾਰ ਦੇਣਾ ਆਦਿ। ਇਬਨ ਬਤੂਤਾ ਲਿਖਦਾ ਹੈ ਕਿ ਇਕ ਵਾਰੀ ਦਿੱਲੀ ਵਾਸੀਆਂ ਨੇ ਮੌਕੇ ਦੇ ਹੁਕਮਰਾਨ ਮੁਹੰਮਦ ਬਿਨ ਤੁਗਲਕ ਦੇ ਅਤਿਆਚਾਰਾਂ ਤੋਂ ਤੰਗ ਆ ਕੇ ਬਾਦਸ਼ਾਹ ਨੂੰ ਇਕ ਬੇਨਤੀ ਪੱਤਰ ਲਿਖਿਆ ਕਿ ਉਹ ਰਾਜੇ ਦੀ ਵਫਾਦਾਰ ਪਰਜਾ ਹਨ ਤੇ ਉਹ ਆਪਣੇ ਤੇ ਰਹਿਮ ਕਰਨ ਦੀ ਅਪੀਲ ਕਰਦੇ ਹਨ। ਇਸ ਪੱਤਰ ਦਾ ਅਸਰ ਇਹ ਹੋਇਆ ਕਿ ਸ਼ਾਹੀ ਹੁਕਮ ਹੋ ਗਏ ਕਿ ਸਾਰੇ ਦਿੱਲੀ ਵਾਸੀ ਤੁਰੰਤ ਇਥੋਂ ਦੌਲਤਾਬਾਦ ਚਲੇ ਜਾਣ। ਦੌਲਤਾਬਾਦ ਪਹੁੰਚਣ ਲਈ ਚਾਲੀ ਦਿਨ ਦਾ ਰਸਤਾ ਸੀ। ਹੁਕਮਾਂ ਦੀ ਪਾਲਣਾ ਅਧੀਨ ਸ਼ਹਿਰ ਦੀ ਤਲਾਸ਼ੀ ਲਈ ਗਈ। ਸਾਰੀ ਦਿੱਲੀ ਖਾਲੀ ਹੋ ਗਈ ਸੀ। ਇਕ ਬੀਮਾਰ ਆਦਮੀ ਕੋਠੇ ਤੇ ਪਿਆ ਮਿਲਿਆ ਉਸ ਦੀ ਲੱਤ ਨੂੰ ਰੱਸਾ ਬੰਨ ਕੇ ਦੌਲਤਾਬਾਦ ਤੱਕ ਘਸੀਟਿਆ ਗਿਆ। ਸਿਰੇ ਪੁੱਜਣ ਤੱਕ ਸਿਰਫ ਲੱਤ ਹੀ ਰੱਸੇ ਨਾਲ ਬੰਨ੍ਹੀ ਹੋਈ ਰਹਿ ਗਈ ਸੀ। ਬਾਕੀ ਦਾ ਸਾਰਾ ਸਰੀਰ ਰਸਤੇ ਵਿੱਚ ਰਗੜ੍ਹਾਂ ਦਾ ਸ਼ਿਕਾਰ ਹੋ ਗਿਆ ਸੀ।

ਜਦੋਂ ਬਾਬਰ ਨੇ ਭਾਰਤ 'ਤੇ ਚੜ੍ਹਾਈ ਕੀਤੀ ਸੀ ਤਾਂ ਇਥੋਂ ਦੇ ਬਾਬਿਆਂ ਨੇ ਕਹਿ ਦਿੱਤਾ ਸੀ ਕਿ ਉਹ ਆਪਣੇ ਮੰਤਰਾਂ ਤੇ ਧਾਗੇ ਤਵੀਤਾਂ ਦੇ ਜ਼ੋਰ ਤੇ ਪਸ਼ੂਆਂ ਦੀਆਂ ਬਲੀਆਂ ਦੇ ਕੇ ਬਾਬਰ ਦੇ ਸਿਪਾਹੀਆਂ ਨੂੰ ਅੰਨ੍ਹੇ ਕਰ ਦੇਣਗੇ ਤੇ ਇਸ ਤਰ੍ਹਾਂ ਉਹ ਬਾਬਰ ਦੇ ਹਮਲੇ ਨੂੰ ਨਾਕਾਮ ਕਰ ਦੇਣਗੇ। ਐਸਾ ਕੁੱਝ ਨਹੀਂ ਹੋਇਆ। ਬਾਬਰ ਦੀਆਂ ਫੌਜਾਂ ਸਿਊਂਕ ਦੀ ਤਰ੍ਹਾਂ ਭਾਰਤੀਆਂ 'ਤੇ ਆ ਚੜ੍ਹੀਆਂ ਸਨ।

ਪੰਜ ਏਕੜ ਵਿੱਚ ਸਥਿਤ ਸ੍ਰੀ ਅੰਮ੍ਰਿਤਸਰ ਵਿੱਚ ਜਲ੍ਹਿਆਂ ਵਾਲੇ ਬਾਗ ਵਿੱਚ ਜਿਸ ਨੂੰ ਇਕ ਹੀ ਤੰਗ ਰਸਤਾ ਸੀ, ਵਿਸਾਖੀ ਵਾਲੇ ਦਿਨ ਇੱਥੋਂ ਦੇ ਲੋਕਾਂ ਦੇ ਇਕੱਠ ਤੇ ਅੰਗਰੇਜ਼ ਹਕੂਮਤ ਨੇ ਅੰਨੇਵਾਹ ਗੋਲੀਆਂ ਚਲਾ ਕੇ ਦੋ ਹਜ਼ਾਰ ਬੇਕਸੂਰ ਲੋਕ ਮੌਤ ਦੇ ਘਾਟ ਉਤਾਰ ਦਿੱਤੇ ਸਨ। ਫੱਟੜਾਂ ਨੂੰ ਤੜਪ ਤੜਪ ਕੇ ਮਰ ਜਾਣ ਲਈ ਉੱਥੇ ਕਰਫਿਊ ਲਾ ਦਿੱਤਾ ਸੀ। ਫੱਟੜਾਂ ਦਾ ਸਾਰੀ ਰਾਤ ਖ਼ੂਨ ਵਗਦਾ ਰਿਹਾ ਤੇ ਬਹੁਤ ਔਖੇ ਉਹ ਅਗਲੇ ਸੰਸਾਰ ਵਿੱਚ ਪਹੁੰਚੇ ਹੋਣਗੇ। ਅੰਗਰੇਜ਼ ਗਵਰਨਰ ਜਨਰਲ ਮਾਈਕਲ ਓਡਵਾਇਰ ਨੇ ਇਸ ਬੁਜ਼ਦਿਲੀ ਕਰਵਾਈ ਦੀ ਬਹੁਤ ਪ੍ਰਸੰਸਾ ਕੀਤੀ ਤੇ ਖੁਸ਼ ਹੋਇਆ ਸੀ।

ਉਸ ਨੂੰ ਇਹ ਪਤਾ ਨਹੀਂ ਸੀ ਕਿ ਇੱਥੇ ਫੱਟੜਾਂ ਵਿੱਚ ਇਕ ਅਣਖੀ ਮਾਸੂਮ ਸ: ਉਧਮ ਸਿੰਘ ਵੀ ਹੈ ਜਿਸ ਦੀ ਸੱਜੀ ਬਾਂਹ ਵਿੱਚ ਗੋਲੀ ਲੱਗੀ ਹੋਈ ਸੀ। ਬਾਅਦ ਵਿੱਚ ਉਹ ਅੰਗਰੇਜ਼ਾਂ ਦੇ ਕੱਫਨ ਵਿੱਚ ਕਿੱਲਾ ਸਾਬਤ ਹੋਇਆ।

ਹਰ ਚੀਜ਼ ਦੀ ਆਖਰ ਹੱਦ ਹੁੰਦੀ ਹੈ। ਬਾਦਸ਼ਾਹ-ਦਰਵੇਸ਼ ਸਾਹਿਬੇ-ਕਮਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਜਗਤ ਤਮਾਸ਼ਾ ਦੇਖਣ ਲਈ ਇਨਸਾਨੀ ਜਾਮੇ ਵਿੱਚ ਇਸ ਸੰਸਾਰ ਵਿੱਚ ਆਏ। ਉਹ ਕਿਸੇ ਨੂੰ ਭੈਅ ਭੀਤ ਕਰਨ ਵਿੱਚ ਜਾਂ ਕਿਸੇ ਦੇ ਭੈਅ ਜਾਂ ਡਰ ਹੇਠਾਂ ਰਹਿਣ ਦੇ ਪੂਰੀ ਤਰ੍ਹਾਂ ਵਿਰੁਧ ਸਨ। ਉਹ ਸਾਰਿਆਂ ਨੂੰ ਬਰਾਬਰ ਦਾ ਦਰਜਾ ਦੇਣ ਦੇ ਹਾਮੀ ਰਹੇ ਹਨ। ਭਾਵੇਂ ਬਹੁਤ ਥੋੜਾ ਸਮਾਂ ਉਹ ਮਨੁੱਖੀ ਜਾਮੇ ਵਿੱਚ ਇਸ ਸੰਸਾਰ ਵਿੱਚ ਰਹੇ ਪਰ ਉਨ੍ਹਾਂ ਨੇ ਲੋਕਾਂ ਦੀ ਸੋਚ ਵਿੱਚ ਪਰਿਵਰਤਨ ਲਿਆ ਦਿੱਤਾ। ਦੱਬੇ, ਕੁੱਚਲੇ ਚਿਰਾਂ ਤੋਂ ਅਤਿਆਚਾਰਾਂ ਦੀ ਝਾਲ ਝੱਲ ਰਹੇ ਲੋਕਾਂ ਦੀ ਅਣਖ ਜਗਾ ਦਿੱਤੀ। ਉਨ੍ਹਾਂ ਨੇ ਵਧੀਕੀਆਂ ਅਤੇ ਜਬਰ ਵਿਰੁਧ ਲੜਾਈਆਂ ਵੀ ਲੜੀਆਂ ਤੇ ਜਿੱਤਾਂ ਹਾਸਲ ਕੀਤੀਆਂ। ਇਥੋਂ ਦੇ ਗਿੱਦੜਾਂ ਨੂੰ ਸ਼ੇਰ ਬਣਾਇਆ। ਜਿਹੜੀ ਤਿਤਲੀ ਖੋਲ ਵਿਚੋਂ ਜ਼ੋਰ ਮਾਰ ਕੇ ਆਪ ਫੜ ਫੜ ਕਰਕੇ ਬਾਹਰ ਆਉਂਦੀ ਹੈ ਉਹ ਉਡਦੀ ਹੈ ਤੇ ਤਾਕਤਵਰ ਹੁੰਦੀ ਹੈ। ਪਰ ਜਿਸ ਦੇ ਖੋਲ ਨੂੰ ਹੋਰ ਕੋਈ ਭੰਨ ਕੇ ਤਿਤਲੀ ਨੂੰ ਬਾਹਰ ਕੱਢ ਦੇਵੇ ਉਹ ਕਮਜ਼ੋਰ ਹੁੰਦੀ ਹੈ। ਲੋਕਾਂ ਨੂੰ ਉਨ੍ਹਾਂ ਦੀ ਅਣਖ ਨੇ ਜਦੋਂ ਵੰਗਾਰਿਆ ਤਾਂ ਉਹ ਆਜ਼ਾਦੀ ਦੇ ਸੁਪਨੇ ਲੈਣ ਲੱਗ ਪਏ। ਹਰ ਵਰਗ ਦੇ ਲੋਕ ਸੰਘਰਸ਼ ਕਰਨ ਲੱਗ ਪਏ। ਬਹੁਤ ਲੰਮਾ ਸੰਘਰਸ਼ ਤੇ ਖੂਨ ਖਰਾਬਾ ਹੋਇਆ ਜੋ ਕਿ ਇੱਥੇ ਵਰਨਣ ਨਹੀਂ ਕੀਤਾ ਜਾ ਸਕਦਾ।

ਸ. ਉਧਮ ਸਿੰਘ ਨੇ ਜਦੋਂ ਤੱਕ ਅੰਗਰੇਜ਼ ਗਵਰਨਰ ਜਨਰਲ ਮਾਈਕਲ ਉਡਵਾਇਰ ਨੂੰ ਲੰਡਨ ਵਿੱਚ ਜਾ ਕੇ ਉਸ ਦੀ ਛਾਤੀ ਵਿੱਚ ਗੋਲੀ ਮਾਰ ਕੇ ਉਸ ਦੀ ਜੂਨੀ ਨਹੀਂ ਬਦਲੀ, ਉਨੀ ਦੇਰ ਸੁਖ ਦਾ ਸਾਹ ਨਹੀਂ ਲਿਆ। ਸ. ਭਗਤ ਸਿੰਘ ਅਤੇ ਉਸਦੇ ਸਾਥੀਆਂ ਨੇ ਆਜ਼ਾਦੀ ਦੀ ਪ੍ਰਾਪਤੀ ਲਈ ਮਿਲੀ ਫਾਂਸੀ ਦੇ ਰਸਿੱਆਂ ਨੂੰ ਹੱਸਦੇ-ਹੱਸਦੇ ਚੁੰਮ ਕੇ ਆਪਣੇ ਗਲਾਂ ਵਿੱਚ ਪਾਇਆ। ਮਿਲੀ ਸਜ਼ਾ ਵਿਰੁਧ ਕੋਈ ਅਪੀਲ ਕਰਨ ਤੋਂ ਨਾਂਹ ਕਰ ਦਿੱਤੀ ਸੀ। ਬਾਬਾ ਖੜਗ ਸਿੰਘ ਨੇ ਕਹਿ ਦਿੱਤਾ ਸੀ ਕਿ ਲੜਾਈ ਦੌਰਾਨ ਜੇਕਰ ਮੇਰੀ ਪਿੱਠ ਵਿੱਚ ਗੋਲੀਆਂ ਵੱਜੀਆਂ ਨਜ਼ਰ ਆਈਆਂ ਤਾਂ ਮੇਰਾ ਬਤੌਰ ਇੱਕ ਸਿੱਖ ਦੇ ਸੰਸਕਾਰ ਨਾ ਕਰਨਾ। ਗੋਲੀਆਂ ਮੇਰੀ ਛਾਤੀ ਵਿੱਚ ਲੱਗੀਆਂ ਹੋਣੀਆਂ ਚਾਹੀਦੀਆਂ ਹਨ। ਇਸ ਤਰ੍ਹਾਂ ਸਾਰੇ ਵਰਗਾਂ ਦੇ ਲੋਕ ਅੰਗਰੇਜ਼ੀ ਹਕੂਮਤ ਦੇ ਵਿਰੋਧੀ ਹੋ ਗਏ ਸਨ। ਅੰਗਰੇਜ਼ਾਂ ਨੂੰ ਪਤਾ ਲੱਗ ਗਿਆ ਕਿ ਭਾਰਤੀਆਂ ਦੀ ਹੁਣ ਅਣਖ ਜਾਗ ਪਈ ਹੈ। ਹੁਣ ਇੱਥੇ ਦਾਲ ਨਹੀਂ ਗਲਣੀ। ਉਨ੍ਹਾਂ ਨੂੰ ਇੱਥੋਂ ਭੱਜਣਾ ਪਿਆ। ਜਿਨ੍ਹਾਂ ਆਜ਼ਾਦੀ ਦੇ ਪਰਵਾਨਿਆਂ ਨੇ ਭਾਰਤ ਨੂੰ ਆਜ਼ਾਦ ਕਰਵਾਇਆ ਹੈ ਉਨ੍ਹਾਂ ਨੇ ਕੋਈ ਮੁਆਵਜ਼ਾ ਨਹੀਂ ਮੰਗਿਆ ਤੇ ਨਾ ਹੀ ਉਨ੍ਹਾਂ ਦੀ ਕੋਈ ਇਸ ਤਰ੍ਹਾਂ ਦੀ ਸ਼ਰਤ ਸੀ। ਉਨ੍ਹਾਂ ਨੇ ਦੇਸ਼ ਦੇ ਭਵਿੱਖ ਲਈ ਆਪਣੇ ਵਰਤਮਾਨ ਦੀਆਂ ਕੁਰਬਾਨੀਆਂ ਦਿੱਤੀਆਂ ਹਨ। **'ਸੇਵਾ ਜਿੰਦੜੀਏ ਦੇਸ਼ ਦੀ ਬਹੁਤ ਔਖੀ, ਗੱਲਾਂ ਕਰਨੀਆਂ ਬਹੁਤ ਸੁੱਖਲੀਆਂ ਨੇ । ਜਿਨ੍ਹਾਂ ਦੇਸ਼ ਸੇਵਾ, ਵਿੱਚ ਪੈਰ ਪਾਇਆ, ਤਿਨ੍ਹਾਂ ਬਹੁਤ ਮੁਸੀਬਤਾਂ ਝੱਲੀਆਂ ਨੇ'**। ਫਲ ਜਿਸ ਦਰਖਤ ਨੂੰ ਲਗਦਾ ਹੈ ਉਹ ਆਪ ਉਸ ਨੂੰ ਨਹੀਂ ਖਾਂਦਾ ਸਗੋਂ ਦੂਜਿਆਂ ਦੇ ਆਨੰਦ ਲਈ ਪੈਦਾ ਕਰਦਾ ਹੈ। ਵਤਨ ਨੂੰ ਆਜ਼ਾਦ ਕਰਵਾਕੇ ਉਹ ਦੇਸ਼ ਵਾਸੀਆਂ ਦੇ ਹਵਾਲੇ ਕਰ ਗਏ ਹਨ। **'ਅਬ ਤੁਮਹਾਰੇ ਹਵਾਲੇ ਵਤਨ ਸਾਥੀਓ'**।

ਆਜ਼ਾਦੀ ਤਾਂ ਸਾਰਿਆਂ ਲਈ ਹੋਣੀ ਚਾਹੀਦੀ ਹੈ। ਅਸਲ ਆਜ਼ਾਦੀ ਉਹ ਹੁੰਦੀ ਹੈ ਜੋ ਦੂਜਿਆਂ ਦੀ ਆਜ਼ਾਦੀ ਵਿੱਚ ਵਿਘਨ ਨਾ ਪਾਵੇ। ਅੱਜ ਐਸਾ ਮਹਿਸੂਸ ਨਹੀਂ ਹੋ ਰਿਹਾ। ਇਸ ਤਰ੍ਹਾਂ ਲਗਦਾ ਹੈ ਕਿ ਭਾਰਤ ਆਜ਼ਾਦ ਹੋ ਗਿਆ ਹੈ ਪਰ ਭਾਰਤੀ ਲੋਕ ਅਜੇ ਆਜ਼ਾਦ ਨਹੀਂ ਹੋਏ। ਆਜ਼ਾਦੀ ਉਪਰੰਤ ਦੇਸ਼ ਨੇ ਬਹੁਤ ਤੱਰਕੀ ਕੀਤੀ ਹੈ, ਹਰ ਖੇਤਰ ਵਿੱਚ। ਸੰਵਿਧਾਨ ਬਹੁਤ ਵਧੀਆ ਹੈ। ਸੰਵਿਧਾਨ ਭਾਵੇਂ ਜਿੰਨਾ ਮਰਜ਼ੀ ਚੰਗਾ ਹੋਵੇ , ਜੇ ਉਸ ਨੂੰ ਲਾਗੂ ਕਰਨ ਵਾਲੇ ਚੰਗੇ ਨਾ ਹੋਣ ਤਾਂ ਉਹ ਚੰਗਾ ਸਾਬਤ ਨਹੀਂ ਹੋ ਸਕਦਾ। ਭਾਰਤ ਇਕ ਵੈਲਫੇਅਰ ਸਟੇਟ ਹੈ ਜੋ ਸਾਰਿਆਂ ਦਾ ਭਲਾ ਮੰਗਦਾ ਹੈ। ਕੀ ਐਸਾ ਹੋ ਰਿਹਾ ਨਜ਼ਰ ਆਉਂਦਾ ਹੈ? ਕੀ ਅੱਜ ਸਾਰੇ ਭਾਰਤੀ ਆਜ਼ਾਦੀ ਦੇ ਫਲਾਂ ਨੂੰ ਬਰਾਬਰ ਮਾਣ ਰਹੇ ਹਨ? ਨਜ਼ਰ-ਸਾਨੀ ਦੀ ਸਖਤ ਲੋੜ ਹੈ। ਐਸਾ ਨਹੀਂ ਹੋ ਰਿਹਾ।

ਇਸ ਤਰ੍ਹਾਂ ਦਿਖਾਈ ਦੇ ਰਿਹਾ ਹੈ ਕਿ ਜੋ ਲੋਕ ਪਹਿਲਾਂ ਬਦੇਸ਼ੀ ਹੁਕਮਰਾਨਾਂ ਦੇ ਗੁਲਾਮ ਸਨ, ਅੱਜ ਉਹ ਇਥੋਂ ਦੇ ਕਾਲੇ ਅੰਗਰੇਜ਼ਾਂ ਦੇ ਗੁਲਾਮ ਹੋ ਗਏ ਹਨ। ਉਨ੍ਹਾਂ ਦੀ ਸਿਰਫ ਉਪਰਲੀ ਕਮਾਂਡ ਹੀ ਬਦਲੀ ਨਜ਼ਰ ਆ ਰਹੀ ਹੈ। ਆਜ਼ਾਦ ਭਾਰਤ ਵਿੱਚ ਅੱਜ ਭ੍ਰਿਸ਼ਟਾਚਾਰ ਦੀ ਹਨੇਰੀ ਵਿੱਚ ਸਭ ਕੁੱਝ ਰੁੜ੍ਹਦਾ ਜਾ ਰਿਹਾ ਹੈ। ਜ਼ਿੰਦਗੀ ਦਾ ਸਲੇਬਸ ਬਿਲਕੁਲ ਬਦਲ ਗਿਆ ਹੈ। ਆਗੂਆਂ ਦੀ ਦਿਲਚਸਪੀ ਜ਼ਿਆਦਾਤਰ ਹਕੂਮਤ ਕਰਨ ਵਿੱਚ ਰਹੀ ਹੈ। ਦੇਸ਼ ਦੀ ਤਰਕੀ ਜਾਂ ਮਸਲੇ ਸੁਲਝਾਉਣ ਵਿੱਚ ਨਹੀਂ ਜਾਂ ਲੋਕ ਭਲਾਈ ਵਿਚ ਨਹੀਂ। ਨੇਤਾ ਜਨ ਦੇਸ਼ ਪ੍ਰਤੀ ਇਮਾਨਦਾਰ ਰਹਿਣ ਦੀ ਸਹੁੰ ਰੱਬ ਦੇ ਨਾਂ ਤੇ ਖਾਂਦੇ ਹਨ ਪਰ ਇਥੋਂ ਦੇ ਪੈਸੇ ਬਦੇਸ਼ਾਂ ਵਿੱਚ ਜਮਾਂ ਕਰਵਾਉਂਦੇ ਹਨ। ਇਸ ਤਰ੍ਹਾਂ ਦੇ ਜੰਦਰੇ ਲਾ ਰਹੇ ਹਨ ਜਿਨ੍ਹਾਂ ਦੀ ਕੋਈ ਚਾਬੀ ਨਹੀਂ। ਪੜ੍ਹਿਆਂ ਲਿਖਿਆਂ ਦੀਆਂ ਇਸ ਤਰ੍ਹਾਂ ਦੀਆਂ ਹਰਕਤਾਂ ਦੇਖਕੇ ਅੱਜ ਅਨਪੜ੍ਹ ਬੰਦੇ ਸਤਿਕਾਰਯੋਗ ਲਗਦੇ ਹਨ। ਸਾਫ ਦਿਖਾਈ ਦੇ ਰਿਹਾ ਹੈ ਕਿ ਭਾਰਤੀਆਂ ਵਲੋਂ ਸ਼ਹੀਦਾਂ ਦੀਆਂ ਕੁਰਬਾਨੀਆਂ ਦੀ ਕਦਰ ਨਹੀਂ ਪਾਈ ਗਈ।

ਕੁਦਰਤ ਨਾਲ ਬਹੁਤ ਦੁਰ ਵਿਹਾਰ ਹੋ ਰਿਹਾ ਹੈ ਜੋ ਕਿ ਬਖਸ਼ਿਆ ਨਹੀਂ ਜਾਣਾ। ਤਕੜੇ ਦਾ ਸਤੀ ਵੀਹੀ ਸੌ ਹੋ ਰਿਹਾ ਹੈ। ਬਿਨਾ ਹੀ ਮਿਹਨਤ, ਮੁਸ਼ੱਕਤ ਦੇ ਹਰ ਕੋਈ ਆਪਣੀ ਕਿਸਮਤ ਦਾ ਦਰਵਾਜ਼ਾ ਰਿਮੋਟ ਨਾਲ ਖੋਲਣਾ ਚਾਹੁੰਦਾ ਹੈ। ਹਰ ਕੋਈ ਜ਼ਹਿਰ ਪਿਆਲਾ ਪੀਤੇ ਬਿਨਾ ਹੀ ਸੁਕਰਾਤ ਅਖਵਾਉਣਾ ਚਾਹੁੰਦਾ ਹੈ। ਧਨ ਪਦਾਰਥ ਦੀ ਲਾਲਸਾ ਬਹੁਤ ਵੱਧ ਗਈ ਹੈ। ਸਮਾਜਿਕ ਏਕਤਾ ਦੇ ਸਬਕ ਸਿਰਫ ਕਿਤਾਬਾਂ ਵਿੱਚ ਹੀ ਪੜ੍ਹਨ ਨੂੰ ਮਿਲਦੇ ਹਨ। ਭਰੂਣ ਹੱਤਿਆ ਦਾ ਬੋਲ ਬਾਲਾ ਆਮ ਹੈ। ਮਾਂਵਾਂ ਕੁੱਖਾਂ ਕਿਰਾਏ ਤੇ ਦੇਣ ਲੱਗ ਪਈਆਂ ਹਨ। ਨਸ਼ਿਆਂ ਦੇ ਪੰਜਾਬ ਵਿੱਚ ਚਲ ਰਹੇ ਛੇਵੇਂ ਦਰਿਆ ਦੀ ਬਹੁਤ ਲੋਕ ਭੇਟਾ ਚੜ੍ਹ ਰਹੇ ਹਨ। ਅਮਲੀ ਲੋਕ ਨਸ਼ੇ ਦੀ ਪ੍ਰਾਪਤੀ ਲਈ ਬੱਚਿਆਂ ਦੀ ਤਰ੍ਹਾਂ ਰੋਂਦੇ ਦੇਖੇ ਜਾ ਸਕਦੇ ਹਨ। ਨਸ਼ਾ ਨਾ ਮਿਲਣ ਦੀ ਸੂਰਤ ਵਿੱਚ ਖੁਦਕਸ਼ੀਆਂ ਵੀ ਕਰਦੇ ਹਨ। ਫਿਰੌਤੀ ਲਈ ਗੁਆਂਢੀਆਂ ਦੇ ਹੀ ਬੱਚੇ ਕਤਲ ਕੀਤੇ ਜਾ ਰਹੇ ਹਨ। ਸੜਕ ਹਾਦਸਿਆਂ ਵਿੱਚ ਬਹੁਤ ਜਾਨਾਂ ਮੌਤ ਦੇ ਘਾਟ ਉਤਰ ਰਹੀਆਂ ਹਨ। ਸਬਜ਼ੀਆਂ ਅਤੇ ਫਲਾਂ ਨੂੰ ਜ਼ਹਿਰੀਲੇ ਟੀਕੇ ਲਾ ਕੇ ਇਨਸਾਨੀਅਤ ਦਾ ਘਾਣ ਕੀਤਾ ਜਾ ਰਿਹਾ ਹੈ। ਖਾਣ ਪੀਣ ਦੀਆਂ ਵੰਸਤਾਂ ਸ਼ੁਧ ਰੂਪ ਵਿੱਚ ਪ੍ਰਾਪਤ ਕਰਨਾ ਅੱਜ ਕੱਲ ਬਹੁਤ ਔਖਾ ਕੰਮ ਹੈ। ਬੇ ਰੁਜ਼ਗਾਰੀ ਤੇ ਮਹਿੰਗਾਈ ਨੇ ਲੋਕਾਂ ਦੀ ਕਮਰ ਤੋੜ ਦਿੱਤੀ ਹੈ। ਆਜ਼ਾਦ ਭਾਰਤੀਆਂ ਦੀ ਬਦੇਸ਼ਾਂ ਵਿੱਚ ਜਾ ਕੇ ਵਸਣ ਦੀ ਲਾਲਸਾ ਬਹੁਤ ਵੱਧ ਗਈ ਹੈ। ਰੱਬ ਤੋਂ ਦੋ ਨੰਬਰ ਤੇ ਜਾਣੇ ਜਾਂਦੇ ਇਨਸਾਨੀਅਤ ਦੇ ਹਿਤੂ, ਡਾਕਟਰਾਂ ਦਾ ਵਤੀਰਾ ਵੀ ਲਾਲਸਾ ਭਰਪੂਰ ਹੋ ਜਾਣ ਕਾਰਨ ਉਹ ਵੀ ਸ਼ੱਕ ਦੀ ਸੂਈ ਅਧੀਨ ਹਨ।

ਅੱਜ ਬਿਰਧ ਆਸ਼ਰਮਾਂ ਦੀ ਗਿਣਤੀ ਵਧ ਰਹੀ ਹੈ। ਪੁਰਾਣੀ ਮਾਲਾ ਦੇ ਮਣਕੇ ਕਿਰ ਰਹੇ ਹਨ। ਬਜ਼ੁਰਗਾਂ ਦੇ ਪੈਸਿਆਂ ਲਈ ਥਾਂ ਹੈ ਪਰ ਉਨ੍ਹਾਂ ਦੇ ਰਹਿਣ ਲਈ ਘਰਾਂ ਵਿੱਚ ਥਾਂ ਨਹੀਂ ਰਹੀ, ਕੋਠੀਆਂ ਭਾਵੇਂ ਕਿੰਨੀਆਂ ਵੱਡੀਆਂ ਕਿਉਂ ਨਾ ਹੋਣ। ਬਜ਼ੁਰਗਾਂ ਨਾਲ ਖੋਟੇ ਪੈਸੇ ਜਾਂ ਮਿਆਦ ਪੁਗੀ ਹੋਈ ਦਵਾਈ ਵਾਲਾ ਸਲੂਕ ਕੀਤਾ ਜਾ ਰਿਹਾ ਹੈ। ਵੱਡੇ ਵੱਡੇ ਅਹੁਦਿਆਂ ਤੇ ਰਹਿ ਚੁੱਕੇ ਲੋਕ ਵੀ ਅੱਜ ਪਿਆਰ ਤੇ ਮੋਹ ਨਾਲ ਪਾਲੇ ਆਪਣੇ ਬੱਚਿਆਂ ਵਲੋਂ ਕੀਤੀਆਂ ਜਾ ਰਹੀਆਂ ਵਧੀਕੀਆਂ ਵਿਰੁਧ ਕਾਨੂੰਨ ਦੀਆਂ ਅਦਾਲਤਾਂ ਵਿੱਚ ਚੱਕਰ ਕੱਟਦੇ ਦੇਖੇ ਜਾ ਸਕਦੇ ਹਨ। ਪਿਆਰ ਦੀਆਂ ਤੰਦਾਂ ਅਲੋਪ ਹੋ ਰਹੀਆਂ ਹਨ। ਦੁੱਧਾਂ ਨਾਲ ਪੁੱਤ ਪਾਲ ਕੇ ਅੱਜ ਪਾਣੀ ਨੂੰ ਤਰਸਦੀਆਂ ਮਾਵਾਂ ਦੀ ਗਿਣਤੀ ਵਧ ਰਹੀ ਹੈ। ਸਾਡੀ ਸਭਿਅਤਾ ਤੇ ਵਿਰਸਾ ਤਾਂ ਇਸ ਤਰ੍ਹਾਂ ਹੈ ਕਿ ਦੁਖ ਸਹਿਣਾ ਮਾਂ ਬਾਪ ਦੀ ਖਾਤਰ ਫਰਜ ਹੈ ਅਹਿਸਾਨ ਨਹੀਂ ਹੈ। **ਕਰਜ਼ ਹੈ ਉਨਕਾ ਤੇਰੇ ਸਰ ਪਰ ਭਿਕਸ਼ਾ ਯਾ ਕੋਈ ਦਾਨ ਨਹੀਂ ਹੈ।** ਜਿਵੇਂ ਵਿਆਹ ਉਪਰੰਤ ਪੁੱਤਰ ਦਾ ਦਲ ਬਦਲ ਜਾਂਦਾ ਹੈ।ਜੇਕਰ ਦਿਲ ਬ ਦਿਨ ਇਨ੍ਹਾਂ ਬਦਲ ਰਹੇ ਹਾਲਾਤਾਂ ਤੇ ਗੌਰ ਨਾ ਕੀਤੀ ਗਈ ਤਾਂ ਲੋਹੇ ਤੇ ਲਗਿਆ ਜੰਗਾਲ ਹੀ ਉਸ ਨੂੰ ਖਤਮ ਕਰ ਦੇਵੇ ਗਾ। ਹਰ ਪੱਧਰ ਤੇ ਵਿਚਾਰ ਕਰਨ ਤੇ ਸੁਚੇਤ ਹੋਣ ਦੀ ਲੋੜ ਹੈ। ਅਮਲੀ ਤੌਰ ਤੇ ਆਜ਼ਾਦ ਹੋਣ ਦਾ ਪ੍ਰਣ ਕਰਨ ਦੀ ਲੋੜ ਹੈ। ਆਜ਼ਾਦੀ ਦਿਨ ਦੀਆਂ ਵਰੇਗੰਢਾਂ ਮਨਾਉਣ ਨਾਲ ਹੀ ਹਾਲਾਤ ਸੁਖਾਵੇਂ ਨਹੀਂ ਹੋਣਗੇ। 'ਮਾਨਸ ਦੀ ਜਾਤ ਸਭੈ ਏਕੈ ਪਹਿਚਾਨਬੋ' ਦੀ ਪਾਲਣਾ ਕਰਨ ਦੀ ਲੋੜ ਹੈ।

98158-71192

----- 0 -----

# ਗਾਉਣ ਵਾਲਿਓ ਹੋਸ਼ ਕਰੋ

*ਬਲਬੀਰ ਸਿੰਘ ਬੇਲੀ*

ਭਾਰਤ ਵਾਸੀ ਜਿਨ੍ਹਾਂ ਵਿੱਚੋਂ ਖਾਸ ਕਰ ਪੰਜਾਬੀਆਂ ਦਾ ਜਨਮ ਤੋਂ ਮਰਨ ਤੱਕ ਗੀਤਾਂ ਨਾਲ ਗੂੜ੍ਹਾ ਸਬੰਧ ਹੈ। ਜੰਮਦੇ ਬੱਚੇ ਨੂੰ ਲੋਰੀ ਵੀ ਗਾ ਕੇ ਦਿੱਤੀ ਜਾਂਦੀ ਹੈ। ਵਿਆਹ ਸ਼ਾਦੀਆਂ ਦੇ ਮੌਕੇ ਘੋੜੀਆਂ, ਸੁਹਾਗ, ਸਿੱਠਣੀਆਂ ਅਤੇ ਛੰਦ ਗਾਏ ਜਾਂਦੇ ਹਨ। ਮਰਨੇ ਪਰਨੇ ਤੇ ਅਲਾਹਣੀਆਂ ਅਤੇ ਸੱਦ ਗਾ ਕੇ ਸੋਗ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਰੱਬੀ ਉਪਦੇਸ਼ ਧੁਰ ਕੀ ਬਾਣੀ ਗਾ ਕੇ ਹੀ ਦਿੱਤਾ ਹੈ।

ਪੰਜਾਬੀਆਂ ਦੇ ਗਾਉਣ ਦੇ ਸ਼ੌਂਕ ਸਦਕਾ ਹੀ ਪੰਜਾਬ ਦੀ ਧਰਤੀ ਉੱਤੇ ਅਨੇਕਾਂ ਨਾਮਵਰ ਗਾਇਕ ਪੈਦਾ ਹੋਏ ਹਨ ਜਿਨ੍ਹਾਂ ਨੇ ਸਾਫ ਸੁਥਰਾ ਗਾਇਆ ਤੇ ਗਾਉਂਦੇ ਹਨ। ਉਨ੍ਹਾਂ ਦੇ ਗਾਏ ਗੀਤ ਮਾਂ-ਪੁੱਤ, ਪਿਉ-ਧੀ ਅਤੇ ਭੈਣ-ਭਰਾ ਇਕੱਠੇ ਬੈਠ ਕੇ ਸੁਣ ਸਕਦੇ ਹਨ ਕਿਉਂਕਿ ਉਨ੍ਹਾਂ ਵਿੱਚੋਂ ਨਸ਼ਿਆਂ ਦੀ ਰੋਕ ਥਾਮ ਲਈ, ਭਰੂਣ ਹੱਤਿਆ ਦੇ ਬੰਦ ਕਰਨ ਅਤੇ ਮਾਂ-ਪਿਉ ਦੀ ਸੇਵਾ ਕਰਨ ਦਾ ਉਪਦੇਸ਼ ਹੈ।

ਪਰ ਕੁਝ ਕੁ ਗਾਇਕਾਂ ਨੇ ਬੋਤਲਾਂ ਦੇ ਡੱਟ ਖੋਲ੍ਹਣ ਅਤੇ ਠੂੰਹ-ਠਾਹ ਵਾਲੇ ਗੀਤ ਗਾਉਣ ਨੂੰ ਸ਼ਾਨ ਸਮਝ ਲਿਆ। ਇਸਤਰੀ ਜਾਤੀ ਦੀ ਨਿਰਾਦਰੀ ਕਰਨ ਵਿੱਚ ਇਨ੍ਹਾਂ ਨੇ ਕੋਈ ਕਸਰ ਬਾਕੀ ਨਹੀਂ ਛੱਡੀ। ਇੰਜ ਲਗਦਾ ਹੈ ਕਿ ਇਨ੍ਹਾਂ ਨੇ ਸ਼ਹਿਦ ਵਰਗੀ ਮਿੱਠੀ ਮਾਂ ਬੋਲੀ ਪੰਜਾਬੀ ਵਿੱਚ ਲੱਚਰਤਾ ਦਾ ਜ਼ਹਿਰ ਮਿਲਾਉਣ ਦਾ ਹੀਆ ਕੀਤਾ ਹੋਇਆ ਹੈ। ਇਨ੍ਹਾਂ ਦੇ ਗਾਏ ਗੀਤ ਪਰਿਵਾਰ ਦੇ ਜੀਅ ਰਲ ਕੇ ਸੁਣ ਨਹੀਂ ਸਕਦੇ। ਆਉ ਇਨ੍ਹਾਂ ਗਾਇਕਾਂ ਦੇ ਪਿਛਲੇ ਦਿਨੀਂ ਦੋ-ਚਾਰ ਗਾਏ ਗੀਤਾਂ ਤੇ ਨਜ਼ਰ ਮਾਰਕੇ ਜਾਣੀਏ ਕਿ ਉਹ ਗੀਤ ਸਭਿਆਚਾਰ ਦਾ ਹਿੱਸਾ ਹਨ ਜਾਂ ਲੱਚਰਤਾ ਨੂੰ ਹਵਾ ਦੇਂਦੇ ਹਨ:

ਜਿਸ ਪੰਜਾਬ ਦੀ ਧਰਤੀ ਉੱਤੇ ਤਕਰਬੀਨ 545 ਸਾਲਾਂ ਤੋਂ ਨਾਰੀ ਦੇ ਸਨਮਾਨ ਹਿੱਤ 'ਸੋ ਕਿਉ ਮੰਦਾ ਆਖੀਐ ਜਿਤੁ ਜੰਮੈ ਰਾਜਾਨ' ਦੀ ਰੋਜ਼ ਆਵਾਜ਼ ਉਠਦੀ ਹੋਵੇ, ਅੱਜ ਉੱਥੇ ਨਾਰੀ ਨੂੰ ਜਲੀਲ ਕਰਨ ਲਈ ਗਾਇਆ ਜਾਂਦਾ ਹੈ, 'ਕੀੜੇ ਪੈਣਗੇ ਮਰੇਂਗੀ ਸੱਪ ਲੜ ਕੇ ਜੇ ਮਿੱਤਰਾਂ ਦੀ ਹਾਅ ਲੱਗ ਗਈ।' ਵਿਆਹ ਸ਼ਾਦੀਆਂ ਸਮੇਂ ਰਿਸ਼ਤੇਦਾਰ ਰਲ ਕੇ ਨੱਚਦੇ ਹਨ, ਪਰ ਧੀ-ਭੈਣ ਨੂੰ ਮਾੜੀ ਨਜ਼ਰ ਨਾਲ ਨਹੀਂ ਵੇਖਦੇ। ਜੇ ਨੱਚਦਿਆਂ ਧੀ-ਭੈਣ ਨੂੰ ਹੱਥ ਪੈਰ ਲੱਗ ਜਾਂਦਾ ਹੈ ਤਾਂ ਸ਼ਰਮ ਮਹਿਸੂਸ ਕਰਦੇ ਹਨ ਪਰ ਗਾਇਆ ਜਾਂਦਾ ਹੈ, 'ਹੋਇਆ ਕੀ ਜੇ ਨੱਚਦੀ ਦੀ ਬਾਂਹ ਫੜ੍ਹ ਲਈ ਡਾਕਾ ਤਾਂ ਨ੍ਹੀ ਮਾਰਿਆ।' ਮੰਦੀ ਭਾਵਨਾ ਨਾਲ ਬਾਂਹ ਫੜਨਾ ਕੀ ਧੀ ਭੈਣ ਦੀ ਪੱਤ ਤੇ ਡਾਕਾ ਮਾਰਨ ਤੋਂ ਘੱਟ ਹੈ?

ਅਕਸਰ ਵੱਟ ਬੰਨੇ ਤੋਂ ਲੜਾਈਆਂ ਹੁੰਦੀਆਂ ਹਨ। ਪੰਚਾਇਤ ਦੇ ਵਸੋਂ ਬਾਹਰ ਹੋ ਕੇ ਜਦੋਂ ਮਾਮਲੇ ਕਚਹਿਰੀਆਂ ਵਿੱਚ ਪੁੱਜਦੇ ਹਨ ਤਾਂ ਫੈਸਲਾ ਹੋਣ ਤੱਕ ਕਈਆਂ ਦੇ ਖੇਤ ਖਲਿਆਨ ਵਿੱਕ ਕੇ ਘਰੋਂ ਖੁਸ਼ੀਆਂ ਛੂੰ-ਮੰਤਰ ਹੋ ਜਾਂਦੀਆਂ ਹਨ। ਤਰੀਕਾਂ ਭੁਗਤਣ ਵਾਲੇ ਹੀ ਇਹ ਪੀੜ ਜਾਣਦੇ ਹਨ। ਪਰ ਗਾਇਕਾਂ ਨੂੰ ਕਚਹਿਰੀਆਂ ਵਿੱਚ ਤਰੀਕਾਂ ਭੁਗਤਣ ਆਏ ਕਿਸਾਨਾਂ ਦਾ ਇਕੱਠ ਮੇਲਾ ਲੱਗਦਾ ਹੈ। ਉਹ ਗਾਉਂਦੇ ਹਨ, 'ਜਦੋਂ ਪੈਂਦੀ ਹੈ ਤਰੀਕ ਕਿਸੇ ਜੱਟ ਦੀ ਕਚਹਿਰੀਆਂ 'ਚ ਮੇਲੇ ਲਗਦੇ'।

ਗਰੀਬਾਂ ਦੀ ਰੱਖਿਆ, ਆਨ-ਸ਼ਾਨ, ਧਰਮ ਬਚਾਉਣ ਅਤੇ ਸਵੈ-ਰੱਖਿਆ ਲਈ ਹਥਿਆਰਾਂ ਦੀ ਵਰਤੋਂ ਜ਼ਾਇਜ ਹੈ। ਪਰ ਫਜ਼ੂਲ ਦੇ ਝਗੜੇ ਅਤੇ ਕਿਸੇ ਨੂੰ ਦਬਾਉਣ ਲਈ ਇਨ੍ਹਾਂ ਦੀ ਵਰਤੋਂ ਜ਼ਾਇਜ ਨਹੀਂ ਹੈ। ਠੂੰਹ-ਠਾਹ ਵਾਲੇ ਗੀਤਾਂ ਨਾਲ ਜੋ ਵੀਡੀਓ ਚੱਲ ਰਹੀ ਹੁੰਦੀ ਹੈ ਉਹ ਵੇਖ ਕੇ ਇਹੋ ਸਮਝ ਆਉਂਦੀ ਹੈ ਕਿ ਕੁੜੀਆਂ ਤੋਂ ਲੜਨ ਮਰਨ ਅਤੇ ਜ਼ਮੀਨਾਂ ਉਤੇ ਕਬਜ਼ੇ ਕਰਨ ਲਈ ਹਥਿਆਰ ਵਰਤੇ ਜਾਂਦੇ ਹਨ ਕਿਉਂਕਿ ਮਹਿੰਗੇ ਜੁ ਖਰੀਦੇ ਜਾਂਦੇ ਨੇ, 'ਮਹਿੰਗੇ ਮੁੱਲ ਦੀ ਲਿਆਂਦੀ ਏ ਦੋਨਾਲੀ ਪਟਾਕੇ ਅੱਜ ਪਾਉਂਣੇ ਜੱਟ ਨੇ'।

ਅੱਗੇ ਹੀ ਪੰਜਾਬ ਵਿੱਚ ਛੇਵਾਂ ਦਰਿਆ ਨਸ਼ਿਆਂ ਦਾ ਵੱਗ ਰਿਹਾ ਹੈ। ਇਨ੍ਹਾਂ ਵਿੱਚ ਹੜ੍ਹ ਲਿਆਉਣ ਲਈ ਬੋਤਲਾਂ ਦੇ ਡੱਟ ਖੋਲ੍ਹਣ ਵਾਲੇ ਗੀਤ ਗਾ ਕੇ ਮੋਹਲੇ ਧਾਰ ਮੀਂਹ ਪਾਇਆ ਜਾ ਰਿਹਾ ਹੈ। ਕੀ ਬਜ਼ੁਰਗ ਤੇ ਕੀ ਜਵਾਨ ਸਭ ਨੂੰ ਨਸ਼ਿਆਂ

ਬਾਕੀ ਸਫ਼ਾ 30 'ਤੇ

# ਅਮੀਰ ਭਾਰਤ ਦੀ ਗਰੀਬ ਜਨਤਾ ਦੀ ਅੰਨ੍ਹੇਵਾਹ ਹੋ ਰਹੀ ਲੁੱਟ ਪ੍ਰਤੀ ਚਿੰਤਾ ਤੇ ਚਿੰਤਨ

*ਅਮਰੀਕ ਸਿੰਘ ਸ਼ੇਰਖਾਨ*

ਮੂਲ ਰੂਪ 'ਚ ਜੇ ਹਿੰਦੁਸਤਾਨ ਦੇ ਪ੍ਰਾਕ੍ਰਿਤਕ ਸਾਧਨਾਂ ਤੋਂ ਇਲਾਵਾ ਮਨੁੱਖੀ ਸ੍ਰੋਤਾਂ ਦੀ ਗੱਲ ਕਰੀਏ ਤਾਂ ਇਸ ਵਿੱਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਸਾਡਾ ਦੇਸ਼ ਵੀ ਵਿਸ਼ਵ ਦੇ ਦੂਜੇ ਦੇਸ਼ਾਂ ਵਾਂਗ ਇੱਕ ਸਾਧਨ ਸੰਪੰਨ ਤੇ ਅਮੀਰ ਦੇਸ ਹੈ ਪਰ ਜਦ ਇੱਥੋਂ ਦੀ ਜਨਤਾ ਦੇ ਚਿਹਰਿਆਂ ਵੱਲ ਨਿਗਾਹ ਮਾਰੀ ਜਾਵੇ ਤਾਂ ਅੰਦਰ ਨੂੰ ਧਸੇ ਜੁਬਾੜੇ ਏਸ ਦੇਸ ਦੀ ਗਰੀਬੀ ਦੀ ਬਾਤ ਆਪ-ਮੁਹਾਰੇ ਪਾ ਜਾਂਦੇ ਹਨ।ਸਾਡੇ ਦੇਸ ਦੇ ਬਹੁਤੇ ਪ੍ਰਾਂਤਾਂ ਦੇ ਵਾਸੀ ਹਾਲੇ ਵੀ ਭਰ ਪੇਟ ਅਨਾਜ ਨੂੰ ਤਰਸ ਰਹੇ ਨੇ। ਲੱਖਾਂ ਘਰਾਂ ਤੱਕ ਹਾਲੇ ਵੀ ਬਿਜਲੀ ਦੀਆਂ ਤਾਰਾਂ ਤੇ ਕੁਨੈਕਸ਼ਨ ਪਹੁੰਚਣੇ ਇਹਨਾਂ ਘਰਾਂ ਦਾ ਸਭ ਤੋਂ ਵੱਡਾ ਸੁਪਨਾ ਪੂਰਾ ਹੋਣ ਦੇ ਤੁਲ ਹੈ।ਉੱਤਰ-ਪ੍ਰਦੇਸ ਵਰਗੀ ਸਟੇਟ 'ਚ ਹਾਲੇ ਏਸੇ ਸਿਆਲ ਕਈ ਦਰਜ਼ਨਾਂ ਬੱਚੇ ਗਰਮ ਕੱਪੜਿਆਂ ਦੀ ਅਣਹੋਂਦ ਕਾਰਨ ਮੌਤ ਦਾ ਗ੍ਰਾਸ ਬਣ ਚੁੱਕੇ ਹਨ।ਚਾਰ ਕੁ ਦਿਨ ਇਹਨਾਂ ਖਬਰਾਂ ਦਾ ਖੂਬ ਰੌਲਾ-ਗੌਲਾ ਪਿਆ ਪਰ ਫੇਰ ਪਰਨਾਲਾ ਉੱਥੇ ਦਾ ਉੱਥੇ।ਸਾਡੀ ਜਨਤਾ-ਜਨਾਰਦਨ ਦੀ ਯਾਦ-ਸ਼ਕਤੀ ਬੜੀ ਥੋੜ੍ਹੀ ਜੁ ਹੋਈ।

ਐਸੇ ਹਲਾਤਾਂ ਦੇ ਮੱਦੇਨਜ਼ਰ ਹੀ ਆਮਿਰ ਨੇ ਆਪਣੇ ਸ਼ੋਅ ਦੀ ਚੌਥੀ ਕੜੀ ਐਸੇ ਮੁੱਦਿਆਂ ਨੂੰ ਸਮਰਪਿਤ ਕੀਤੀ ਹੈ ਜਿੰਨ੍ਹਾਂ ਨੂੰ ਸਮਝੇ ਤੇ ਵਾਚੇ ਬਗੈਰ ਸਾਡੇ ਦੇਣ ਦੀ ਬੇੜੀ ਕਦੇ ਬੰਨੇ ਨਹੀਂ ਲੱਗ ਸਕਦੀ।

ਆਮਿਰ ਦੁਆਰਾ ਆਪਣੀ ਗੱਲ ਨੂੰ ਸਪੱਸ਼ਟ ਕਰਨ ਲਈ ਸਭ ਤੋਂ ਪਹਿਲਾਂ ਇੱਕ ਕਹਾਣੀ ਦਾ ਸਹਾਰਾ ਲਿਆ ਗਿਆ। ਇਸ ਕਹਾਣੀ ਮੁਤਾਬਕ ਇੱਕ ਸੇਠ ਇੱਕ ਲੀਟਰ ਦੁੱਧ ਆਪਣੇ ਪੀਣ ਲਈ ਲੈਂਦਾ ਸੀ।ਉਸਨੇ ਇਹ ਇੱਕ ਲੀਟਰ ਦੁੱਧ ਗਰਮ ਕਰਕੇ ਪਿਆਉਣ ਲਈ ਇੱਕ ਨੌਕਰ ਰੱਖ ਲਿਆ।ਇਹ ਨੌਕਰ ਸ਼ੁਰੂਆਤੀ ਦੌਰ 'ਚ ਤਾਂ ਠੀਕ ਰਿਹਾ ਪਰ ਸਮਾਂ ਪਾ ਕੇ ਬੇਈਮਾਨ ਹੋ ਗਿਆ।ਇਹ ਇੱਕ ਲੀਟਰ ਚੋਂ ਪਾਈਆ ਦੁੱਧ ਖੁਦ ਪੀ ਜਾਂਦਾ।ਕਿਸੇ ਨੇ ਮਾਲਕ ਨੂੰ ਇਸ ਗੱਲ ਦੀ ਭਿਣਕ ਪਾ ਦਿੱਤੀ।

ਖੈਰ, ਮਾਲਕ ਨੇ ਇਸ ਬੇਈਮਾਨ ਨੌਕਰ ਤੇ ਨਿਗਾਹ ਰੱਖਣ ਲਈ ਇੱਕ ਨੌਕਰ ਹੋਰ ਭਰਤੀ ਕਰ ਲਿਆ।ਕੁਝ ਦਿਨ ਕੰਮ ਠੀਕ-ਠਾਕ ਰਿਹਾ ਪਰ ਕੁਝ ਦਿਨਾਂ ਬਾਦ ਇਹ ਦੋਨੋਂ ਨੌਕਰ ਰਲ ਗਏ ਤੇ ਦੋਵੇਂ ਈ ਪਾਈਆ-ਪਾਈਆ ਦੁੱਧ ਡਕਾਰ ਜਾਂਦੇ ਤੇ ਮਾਲਕ ਦੇ ਦੁੱਧ 'ਚ ਅੱਧਾ ਕਿੱਲੋ ਪਾਣੀ ਰਲਾ ਦਿੰਦੇ।

ਮਾਲਕ ਨੂੰ ਦੁੱਧ ਦੇ ਪਤਲੇਪਣ ਤੋਂ ਫੇਰ ਸ਼ੱਕ ਹੋਇਆ। ਉਸਨੇ ਇੱਕ ਹੋਰ ਨੌਕਰ ਇਹਨਾਂ ਦੋਹਾਂ ਨੌਕਰਾਂ ਦੀ ਨਿਗਰਾਨੀ ਲਈ ਭਰਤੀ ਕਰ ਲਿਆ।ਇਹ ਤੀਜਾ ਨੌਕਰ ਵੀ ਕੁਝ ਦਿਨ ਤਾਂ ਸਖਤ ਰਿਹਾ ਤੇ ਮਾਲਕ ਨੂੰ ਦੁਧ ਠੀਕ-ਠਾਕ ਮਿਲਿਆ ਪਰ ਛੇਤੀ ਹੀ ਇਹ ਵੀ ਬਾਕੀ ਤਿੰਨਾਂ ਨਾਲ ਜਾ ਰਲਿਆ।ਸਿੱਟੇ ਵਜੋਂ ਹੁਣ ਤਿੰਨ-ਪਾ ਦੁੱਧ ਇਹਨਾਂ ਤਿੰਨਾਂ ਦੇ ਢਿੱਡ 'ਚ ਜਾ ਵੜਦਾ ਤੇ ਮਾਲਕ ਨੂੰ ਇੱਕ ਪਾਈਆ ਅਸਲ 'ਚ ਤਿੰਨ ਪਾਈਆ ਪਾਣੀ ਪਾਇਆ ਦੁੱਧ ਮਿਲਣ ਲੱਗਾ।

ਇੱਕ ਦਿਨ ਮਾਲਕ ਨੇ ਤੰਗ ਆ ਕੇ ਇੱਕ ਹੋਰ ਚੌਥਾ ਨੌਕਰ ਇਹਨਾਂ ਤਿੰਨਾਂ ਦੀ ਨਿਗਰਾਨੀ ਲਈ ਰੱਖ ਲਿਆ।ਕੁਝ ਦਿਨ ਫਿਰ ਮਾਲਕ ਨੂੰ ਚੰਗਾ ਦੁੱਧ ਨਸੀਬ ਹੋਇਆ ਪਰ ਫਿਰ ਉਹੀ ਪੁਰਾਣੀ ਬਾਤ।ਇਸ ਚੌਥੇ ਮਾਲਕ ਦੀ ਜੀਭ ਵੀ ਬੁੱਲ੍ਹਾਂ ਤੇ ਫਿਰਨ ਲੱਗੀ ਤੇ ਇਹ ਵੀ ਆਖਰ ਪਹਿਲੇ ਤਿੰਨਾਂ ਨਾਲ ਜਾ ਰਲਿਆ।ਹੁਣ ਸਾਰਾ ਦੁੱਧ ਇਹ ਚਾਰੋਂ ਪੀ ਜਾਂਦੇ ਤੇ ਮਾਲਕ ਨੂੰ ਦੁੱਧ ਦੇਣ ਤੋਂ ਆਨਾ-ਕਾਨੀ ਕਰਦੇ ਰਹਿੰਦੇ।ਜਦ ਮਾਲਕ ਨੂੰ ਨੀਂਦ ਆ ਜਾਂਦੀ ਤਾਂ ਇਹ ਦੁੱਧ ਤੋਂ ਲੱਥੀ ਥੋੜ੍ਹੀ ਜਿਹੀ ਮਲਾਈ ਮਾਲਕ (ਸੇਠ) ਦੀ ਮੁੱਛ 'ਤੇ ਲਾ ਦੇਂਦੇ।

ਮਾਲਕ ਸਵੇਰੇ ਉੱਠਦਾ,ਚਾਰਾਂ ਨਾਲ ਝਗੜਾ ਕਰਦਾ ਕਿ ਤੁਸੀਂ ਉਸਨੂੰ ਰਾਤ ਨੂੰ ਦੁੱਧ ਨ੍ਹੀਂ ਦਿਤਾ। ਅੱਗੋਂ ਚਾਰੋਂ ਇੱਕ-ਸੁਰ ਹੋ ਕੇ ਮਾਲਕ ਨੂੰ ਝੂਠਿਆਂ ਕਰ ਦਿੰਦੇ ਕਿ ਉਸਨੂੰ ਭੁੱਲਣ ਦੀ ਆਦਤ ਹੈ। ਉਹ ਦੁੱਧ ਪੀ ਕੇ ਤਾਂ ਸੌਂਦਾ ਹੈ। ਸਬੂਤ ਲਈ ਸ਼ੀਸ਼ਾ ਮੂਹਰੇ ਕਰਕੇ ਉਹਦੀ ਮੁੱਛ ਤੇ ਲੱਗੀ ਮਲਾਈ ਦਿਖਾ ਦਿੰਦੇ।

ਆਮਿਰ ਮੁਤਾਬਕ ਬੱਸ ਇਹੀ ਕਹਾਣੀ ਸਾਡੀ ਆਮ ਜਨਤਾ ਦੀ ਹੈ।ਇੱਥੇ ਵੀ ਨੌਕਰਸ਼ਾਹ ਤੇ ਨੇਤਾ ਲੋਕ ਕਿੱਲੋ ਦਾ

ਕਿੱਲੋ ਦੁੱਧ ਰਲ-ਮਿਲ ਕੇ ਖੁਦ ਡਕਾਰ ਜਾਂਦੇ ਹਨ ਤੇ ਆਮ ਜਨਤਾ ਦੀ ਮੁੱਛ ਤੇ ਤਿਲ ਜਿੰਨੀ ਮਲਾਈ ਲਾ ਕੇ ਉਹਨੂੰ ਸਭ ਕੁਝ ਛਕਾ ਦੇਣ ਦਾ ਵਹਿਮ ਦੇਣ ਤੋਂ ਸਿਵਾਇ ਹੋਰ ਕੁਝ ਨਹੀਂ ਦਿੰਦੇ।ਜੇ ਹਰ ਗੰਭੀਰਤਾ ਨਾਲ ਦੇਖੀਏ ਤਾਂ ਇੱਕ ਦੇ ਉੱਪਰ ਦੂਜਾ ਨੌਕਰਸ਼ਾਹ, ਫੇਰ ਤੀਜਾ ਤੇ ਫੇਰ ਚੌਥਾ ਸਭ ਜਨਤਾ ( ਜੋ ਅਸਲ ਅਰਥਾਂ 'ਚ ਮਾਲਕ ਹੈ) ਨੂੰ ਲੁੱਟਣ ਦੇ ਕੰਮ ਹੀ ਤਾਂ ਲੱਗੇ ਹੋਏ ਨੇ।

ਆਮਿਰ ਨੇ ਏਸ ਕਹਾਣੀ ਦੇ ਜ਼ਰੀਏ ਬਿਲਕੁੱਲ ਸਪੱਸ਼ਟ ਕਰ ਦਿੱਤਾ ਹੈ ਕਿ ਓਸ ਮੂਰਖ ਸੇਠ ਵਾਂਗ ਸਾਡੀ ਜਨਤਾ ਵੀ ਪੂਰੀ ਤਰ੍ਹਾਂ ਬੁੱਧੂ ਬਣੀ ਬੈਠੀ ਹੈ।ਅਸਲ 'ਚ ਜਨਤਾ ਦੇ ਦੁੱਧ ਭਾਵ ਪੈਸੇ ਤੇ ਹੀ ਇਹ ਜਨਤਾ ਸੇਵਕ ਐਸ਼ ਉਡਾ ਰਹੇ ਹਨ।

ਆਪਣੀ ਗੱਲ ਨੂੰ ਅੱਗੇ ਪੁਖਤਾ ਕਰਨ ਲਈ ਅਨੇਕਾਂ ਲੋਕਾਂ ਤੋਂ ਕੈਮਰੇ ਮੂਹਰੇ ਇਹ ਜਾਨਣ ਦੀ ਕੋਸ਼ਿਸ਼ ਕੀਤੀ ਗਈ ਕਿ ਕੀ ਉਹ ਟੈਕਸ ਦਿੰਦੇ ਹਨ? ਬਹੁਤਿਆਂ ਦਾ ਜਵਾਬ ਨਾਂਹ ਵਿੱਚ ਸੀ।ਕਈਆਂ ਦਾ ਕਹਿਣਾ ਸੀ ਕਿ ਉਹਨਾਂ ਦੀ ਤਨਖਾਹ ਜਾਂ ਕਮਾਈ ਟੈਕਸ ਦੇਣ ਜੋਗੀ ਹੈ ਹੀ ਨਹੀਂ।ਇਹ ਲੋਕ ਤਨਖਾਹ ਚੋਂ ਕੱਟੇ ਜਾਣ ਵਾਲੇ ਸਿੱਧੇ ਇਨਕਮ ਟੈਕਸ ਨੂੰ ਹੀ ਟੈਕਸ ਕੱਟਣਾ ਮੰਨਦੇ ਹਨ ਜਦ ਕਿ ਇਹਨਾਂ ਨੂੰ ਪਤਾ ਹੀ ਨਹੀਂ ਕਿ ਦੇਸ ਦੀ ਪੂਰੀ ਦੀ ਪੂਰੀ ਜਨਤਾ ਸੁਬਾਹ ਤੋਂ ਲੈ ਕੇ ਸ਼ਾਮ ਤੱਕ ਟੈਕਸ ਭਰੀ ਜਾ ਰਹੀ ਹੈ।

ਇਸ ਸ਼ੋਅ 'ਚ ਬੁਲਾਈ ਗਈ ਪ੍ਰੋਢ ਅਰਥ-ਸ਼ਾਸਤਰੀ ਯਾਮਨੀ ਅਈਅਰ ਨੇ ਸਬੂਤਾਂ ਸਹਿਤ ਦੱਸਿਆ ਕਿ ਦੇਸ਼ ਦਾ ਹਰ ਨਾਗਰਿਕ ਹੀ ਸਵੇਰ ਤੋਂ ਸ਼ਾਮ ਤੱਕ ਰੋਜ਼-ਮਰਾ ਦੀਆਂ ਜ਼ਰੂਰਤਾਂ ਲਈ ਕਈ ਤਰ੍ਹਾਂ ਦੇ ਟੈਕਸ ਸਰਕਾਰ ਨੂੰ ਰੋਜ਼ਾਨਾ ਭਰਦਾ ਹੈ। ਜਿਵੇਂ ਟੂਥ-ਬਰੱਸ਼, ਟੂਥ-ਪੇਸਟ, ਨਹਾਉਣ ਵਾਲਾ ਸਾਬਣ, ਕੱਪੜੇ ਧੋਣ ਵਾਲਾ ਸਾਬਣ, ਦਾਲਾਂ,ਤੇਲ,ਆਟਾ, ਟੀ.ਵੀ., ਫਰਿੱਜ,ਮੋਬਾਇਲ, ਕੰਪਿਊਟਰ, ਚੁੱਲ੍ਹੇ-ਚੌਂਕੇ ਦਾ ਸਮਾਨ ਆਦਿਕ ਗੱਲ ਕੀ ਕੋਈ ਵੀ ਚੀਜ਼ ਐਸੀ ਨਹੀਂ ਜੀਹਦੇ ਉੱਤੇ 'ਟੈਕਸ ਸਮੇਤ'(inclusive of all taxes) ਦੀ ਪਰਚੀ ਨਾ ਲੱਗੀ ਹੁੰਦੀ ਹੋਵੇ।

ਸੋ ਇਸ ਸਬੂਤ ਤੋਂ ਸਾਡੀਆਂ ਅੱਖਾਂ ਖੁਲ੍ਹ ਜਾਣੀਆਂ ਚਾਹੀਦੀਆਂ ਹਨ ਕਿ ਸਾਡੇ ਟੈਕਸਾਂ ਦੁਆਰਾ ਕੱਠਾ ਹੋਇਆ ਧਨ ਹੀ ਸਰਕਾਰੀ ਖਜ਼ਾਨੇ ਤੱਕ ਪਹੁੰਚਦਾ ਹੈ ਤੇ ਏਸੇ ਧਨ ਨੂੰ ਹੀ ਭ੍ਰਿਸ਼ਟ ਨੇਤਾ ਤੇ ਭ੍ਰਿਸ਼ਟ ਅਫਸਰਸ਼ਾਹੀ ਰਲ ਮਿਲ ਕੇ ਦੋਨੋਂ ਹੱਥੀਂ ਲੁੱਟ ਰਹੀ ਹੈ।

ਯਾਮਨੀ ਅਈਅਰ ਦਾ ਕਹਿਣਾ ਸੀ ਕਿ ਸਿੱਧੇ ਟੈਕਸਾਂ (ਆਮਦਨ ਕਰ) ਰਾਹੀਂ ਸਿਰਫ ਇੱਕ ਤਿਹਾਈ ਪੈਸਾ ਹੀ ਸਰਕਾਰੀ ਖਜ਼ਾਨੇ ਨੂੰ ਪ੍ਰਾਪਤ ਹੁੰਦਾ ਹੈ ਬਾਕੀ ਦਾ ਸਾਰਾ ਪੈਸਾ ਇਹਨਾਂ ਅਸਿੱਧੇ ਟੈਕਸਾਂ (ਵੱਖ-ਵੱਖ ਵਸਤਾਂ ਜਾਂ ਸੇਵਾਵਾਂ ਤੇ ਲੱਗਣ ਵਾਲੇ ਟੈਕਸ) ਰਾਹੀਂ ਹੀ ਸਰਕਾਰੀ ਖਜ਼ਾਨੇ ਤੱਕ ਪਹੁੰਚਦਾ ਹੈ।ਸੋ ਇਸ ਪ੍ਰਕਾਰ ਦੇਸ ਦੇ ਖਜ਼ਾਨੇ ਤੱਕ ਪਹੁੰਚਣ ਵਾਲਾ ਇੱਕ-ਇੱਕ ਰੁਪਈਆ ਵੱਖ-ਵੱਖ ਤਰੀਕਿਆਂ ਨਾਲ ਸਾਡੀ ਜ਼ੇਬ ਚੋਂ ਹੀ ਸਰਕਾਰੀ ਖਜ਼ਾਨੇ ਤੱਕ ਪਹੁੰਚਿਆ ਹੈ।ਪਰ ਸਾਡੀ ਅਗਿਆਨਤਾ ਕਾਰਨ ਸਾਨੂੰ ਪਤਾ ਹੀ ਨਹੀਂ।

ਜਦ ਕੋਈ ਨੇਤਾ ਜਾਂ ਅਫਸਰ-ਸ਼ਾਹ ਵੱਡਾ ਘੁਟਾਲਾ ਕਰਦਾ ਹੈ ਤਾਂ ਸਾਡੀ ਆਮ ਜਨਤਾ ਰੋਹ 'ਚ ਆਉਣ ਦੀ ਬਿਜਾਇ ਉਲਟਾ ਹੱਸਦੀ ਹੈ, ਖੁਸ਼ ਹੁੰਦੀ ਹੈ ਕਿ ਫਲਾਂ-ਫਲਾਂ ਬੰਦੇ ਨੇ ਕਮਾਲ ਕਰਤੀ। ਹਜ਼ਾਰਾਂ ਕਰੋੜ ਰੁਪਈਆ 'ਸਰਕਾਰ' ਦਾ ਛਕ ਗਿਆ। ਸਾਨੂੰ ਪਤਾ ਈ ਨਹੀਂ ਕਿ ਇਹ ਪੈਸਾ ਸਰਕਾਰ ਦਾ ਨਹੀਂ, ਸਾਡਾ ਰੁਪਈਆ-ਰੁਪਈਆ ਸੀ ਜੋ ਉਹ ਭ੍ਰਿਸ਼ਟ ਬੰਦਾ ਡਕਾਰ ਕੇ ਤੁਰਦਾ ਬਣਿਆ।

ਆਮਿਰ ਮੁਤਾਬਕ ਜਿਸ ਦਿਨ ਸਾਨੂੰ ਸਹੀ ਅਰਥਾਂ 'ਚ ਇਸ ਗੱਲ ਦਾ ਅਹਿਸਾਸ ਹੋ ਗਿਆ, ਉਸ ਦਿਨ ਅਸੀਂ ਇਹਨਾਂ ਭ੍ਰਿਸ਼ਟ ਲੋਕਾਂ ਤੋਂ ਹਿਸਾਬ ਮੰਗਣ ਵਾਲੇ ਪਾਸੇ ਤੁਰ ਪਵਾਂਗੇ।

ਇਸ ਸ਼ੋਅ 'ਚ ਇਹ ਵੀ ਜਾਨਣ ਦੀ ਕੋਸ਼ਿਸ਼ ਕੀਤੀ ਗਈ ਕਿ ਸਾਡੇ ਦੇਸ਼ ਦੀ ਅਸਲ 'ਚ ਰਾਸ਼ਟਰੀ ਸੰਪਤੀ ਕਿੰਨੀ ਕੁ ਹੈ ਇਸਦਾ ਮੁਤਾਲਿਆ ਕਰਨ ਲਈ ਪ੍ਰਸਿੱਧ ਅੰਕੜਾ ਵਿਗਿਆਨੀ ਤੇ ਅਰਥ-ਸ਼ਾਸਤਰ ਦੇ ਮਾਹਰ ਸ੍ਰੀ ਸੁਬਰਤ ਦਾਸ ਨੂੰ ਬੁਲਾਇਆ ਗਿਆ ਜਿਸਨੇ ਪੜਾਅ-ਵਾਰ ਸਭ ਤੋਂ ਪਹਿਲਾਂ ਦੇਸ਼ ਦੀ ਪੂਰੀ ਸੰਪਤੀ ਨੂੰ ਹਾਈਡਰੋ-ਕਾਰਬਨ ਤੇ ਬਾਕੀ ਖਣਿਜ-ਪਦਾਰਥਾਂ ਵਿੱਚ ਵੰਡ ਦਿੱਤਾ।

ਹਾਈਡਰੋ-ਕਾਰਬਨ ਪਦਾਰਥਾਂ 'ਚ ਸਾਡੇ ਪੈਟਰੋਲੀਅਮ ਪਦਾਰਥ ਜਿੰਨ੍ਹਾਂ ਚ ਪੈਟਰੌਲ, ਡੀਜ਼ਲ, ਮਿੱਟੀ ਦਾ ਤੇਲ, ਗੈਸ ਆਦਿਕ ਆ ਜਾਂਦੇ ਹਨ।ਏਸੇ ਤਰ੍ਹਾਂ ਦੂਜੇ ਖਣਿਜਾਂ 'ਚ ਕੋਲਾ, ਲੋਹਾ,ਸੋਨਾ, ਚਾਂਦੀ, ਹੀਰੇ-ਮੋਤੀ, ਅਬਰਕ ਆਦਿ ਪਚਾਸੀ ਤਰ੍ਹਾਂ ਦੇ ਖਣਿਜਾਂ ਦੀ ਗੱਲ ਕੀਤੀ ਗਈ। ਇਹਨਾਂ ਖਣਿਜਾਂ ਤੋਂ ਇਲਾਵਾ

ਹੋਰ ਅਨੇਕਾਂ ਬੇਸ਼-ਕੀਮਤੀ ਪਦਾਰਥ ਨੇ ਜਿਹੜੇ ਹਾਲੇ ਵੀ ਅੰਕਿਤ ਕਰਨੋਂ ਬਾਹਰ ਨੇ।

ਇਹਨਾਂ ਸਭ ਦੀ ਜੇਕਰ ਕੀਮਤ ਦਾ ਅਨੁਮਾਨ ਲਗਾਇਆ ਜਾਵੇ ਤਾਂ ਇਸ ਸਭ ਰਾਸ਼ਟਰੀ ਸੰਪਤੀ ਦੀ ਕੀਮਤ ਪਾਂਜੇ ਨਾਲ ਪੰਦਰਾਂ ਜ਼ੀਰੋ (5000000000000000 ਰੁ:) ਦੇ ਬਰਾਬਰ ਪਹੁੰਚ ਜਾਂਦੀ ਹੈ ਭਾਵ ਪੰਜ ਹਜ਼ਾਰ ਲੱਖ ਕਰੋੜ ਰੁਪਏ।ਏਨੀ ਵੱਡੀ ਰਕਮ ਨੂੰ ਜੇਕਰ ਭਾਰਤ ਦੀ ਅਬਾਦੀ ਮੁਤਾਬਕ ਇੱਕ ਅਰਬ ਵੀਹ ਕਰੋੜ ਲੋਕਾਂ 'ਚ ਵੰਡੀਏ ਤਾਂ ਹਰ ਭਾਰਤੀ 40 ਲੱਖ ਦਾ ਮਾਲਕ ਹੋ ਨਿੱਬੜਦਾ ਹੈ।ਸੁਬਰਤ ਦਾਸ ਮੁਤਾਬਕ ਉਸਨੇ ਸਿਰਫ ਅੱਧ-ਪਚੱਧ ਸੰਸਾਧਨਾਂ ਦਾ ਹੀ ਮੋਟਾ ਜਿਹਾ ਲੇਖਾ ਲਾਇਐ ਕਿਉਂ ਕਿ ਪੂਰੀ ਸੰਪਤੀ ਦਾ ਆਂਲਾਂਕਣ ਕਰਨ ਲਈ ਉਸਨੂੰ ਕਈ ਸਾਲ ਹੋਰ ਲੱਗ ਜਾਣਗੇ।ਜੇਕਰ ਪੂਰੀ ਸੰਪਤੀ ਦਾ ਆਂਕਲਣ ਕੀਤਾ ਜਾਵੇ ਤਾਂ ਹਰ ਭਾਰਤੀ ਜਨਮ ਲੈਂਦਾ ਹੀ ਕਰੋੜਪਤੀ ਹੁੰਦਾ ਹੈ।ਉਹ ਵੱਖਰੀ ਗੱਲ ਹੈ ਕਿ ਏਸ ਸਾਰੀ ਸੰਪਤੀ ਨੂੰ ਕੁਝ ਹੱਥ ਹੀ ਲੁਟੀ ਜਾ ਰਹੇ ਨੇ ਤੇ ਆਪਣੇ ਖੀਸੇ ਭਰੀ ਜਾ ਰਹੇ ਨੇ।ਆਮ ਭਾਰਤੀ ਦੇ ਹੱਥ ਇਹਨਾਂ ਕਰੋੜਾਂ ਚੋਂ ਕੁਝ ਗਿਣਤੀ ਦੇ ਪੈਸੇ ਵੀ ਨਹੀਂ ਆਉਂਦੇ ਜਿੰਨ੍ਹਾਂ ਨਾਲ ਉਹ ਦੋ ਵਕਤ ਦੀ ਰੋਟੀ ਦਾ ਆਹਰ ਕਰ ਸਕੇ।

ਕੁਦਰਤੀ ਸੰਸਾਧਨਾਂ ਦੀ ਏਸ ਅੰਨ੍ਹੀ ਲੁੱਟ ਨੂੰ ਸਪੱਸ਼ਟ ਕਰਨ ਲਈ ਕਰਨਾਟਕਾ ਦੇ ਬੇਲਾਰੀ ਇਲਾਕੇ ਦੀ ਉਦਾਹਰਨ ਦਿਤੀ ਗਈ ਜਿੱਥੇ ਕੁਝ ਸਾਲਾਂ 'ਚ ਈ ਬੇਸ਼ਕੀਮਤੀ ਲੋਹਾ-ਖਣਿਜਾਂ ਦੀ ਅੰਧਾ-ਧੁੰਦ ਲੁੱਟ ਕਰਕੇ ਦੇਸ ਦੇ ਸਰਵ-ਸਾਂਝੇ ਸਰਮਾਏ ਚੋਂ ੧੬ ਹਜ਼ਾਰ ਕਰੋੜ ਰੁਪਏ ਹੜੱਪ ਕਰ ਲਏ ਗਏ।ਕਿਸੇ ਵਕਤ ਇਸ ਇਲਾਕੇ 'ਚ ਪੈਦਲ ਘੁੰਮਣ ਵਾਲੇ ਮਲੰਗ ਲੋਕ ਦਿਨਾਂ 'ਚ ਅਰਬਪਤੀ ਬਣ ਗਏ। ਕਈਆਂ ਨੇ ਤਾਂ ਦਿਨਾਂ 'ਚ ਈ ਦੋ-ਦੋ, ਤਿੰਨ-ਤਿੰਨ ਹੈਲੀਕਾਪਟਰ ਤੱਕ ਖਰੀਦ ਲਏ।ਇਸ ਇਲਾਕੇ 'ਚ ਈ ਉੱਤਰਨ ਚੜ੍ਹਨ ਲਈ ਆਪਣੇ ਹੈਲੀਪੈਡ ਤੱਕ ਉਸਾਰ ਲਏ।

ਜਦ ਰੌਲਾ-ਰੱਪਾ ਪਿਆ ਤਾਂ ਜਸਟਿਸ ਸੰਤੋਸ਼ ਹੈਗੜੇ ਦੀ ਅਗਵਾਈ ਹੇਠ ਇਹਨਾਂ ਘਪਲੇਬਾਜ਼ੀਆਂ ਦੀ ਜਾਂਚ-ਪੜਤਾਲ ਲਈ ਇੱਕ ਕਮਿਸ਼ਨ ਦਾ ਗਠਨ ਕਰ ਦਿੱਤਾ ਗਿਆ।ਦੇਸ ਦੀ ਜਨਤਾ ਦੀ ਕਿਸਮਤ ਚੰਗੀ ਸਮਝੋ ਕਿ ਏਸ ਜਾਂਚ-ਪੜਤਾਲ ਨੂੰ ਸਿਰੇ ਲਾਉਣ ਲਈ ਨਿਯੁਕਤ ਕੀਤਾ ਗਿਆ ਬੰਦਾ ਸਚਮੁੱਚ 'ਰੱਬ ਦਾ ਬੰਦਾ' ਨਿਕਲਿਆ।ਉਸਨੇ ਆਪਣੀ ਜ਼ਮੀਰ ਨੂੰ ਸਾਹਮਣੇ ਰੱਖ ਕੇ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਕਰ ਦਿੱਤਾ। ਜਸਟਿਸ ਸੰਤੋਸ਼ ਹੈਗੜੇ ਟੀ. ਵੀ. ਸਕਰੀਨ ਤੇ ਖੁਦ ਕਹਿੰਦੇ ਹਨ ਕਿ ਜਿਸ ਬੇਦਰਦੀ ਨਾਲ ਏਸ ਇਲਾਕੇ ਦੇ ਕੁਦਰਤੀ ਸੰਸਾਧਨਾਂ ਨੂੰ ਲੁੱਟਿਆ ਗਿਆ, ਇਸ ਲੁੱਟ ਤੇ ਬੜੀ ਹੈਰਾਨੀ ਤੇ ਦੁੱਖ ਹੁੰਦੈ। ਇਹਨਾਂ ਲੁਟੇਰਿਆਂ ਨੇ ਸਰਕਾਰ ਦੇ ਖਜ਼ਾਨੇ ਨੂੰ ਸਿਰਫ ੨੭ ਰੁਪਏ ਪ੍ਰਤੀ ਮੀਟਰਕ ਟਨ ਦੇ ਹਿਸਾਬ ਨਾਲ ਦਿੱਤੇ ਪਰ ਖੁਦ ਛੇ ਤੋਂ ਸੱਤ ਹਜ਼ਾਰ ਦੇ ਹਿਸਾਬ ਨਾਲ ਪ੍ਰਤੀ ਮੀਟਰਕ ਟਨ ਕਮਾਈ ਕੀਤੀ।ਕਿੱਥੇ ਸਿਰਫ ਸਤਾਈ ਰੁਪਏ ਤੇ ਕਿੱਥੇ ਸੱਤ ਹਜ਼ਾਰ।

ਜਸਟਿਸ ਹੈਗੜੇ ਅਨੁਸਾਰ " ਏਸ ਐਨੀ ਅੰਨ੍ਹੀ ਕਮਾਈ 'ਚ ਇਸ ਪ੍ਰਾਂਤ ਦੇ ਤਕਰੀਬਨ ਤਿੰਨ ਮੁੱਖ-ਮੰਤਰੀਆਂ ਦੇ ਹੱਥ ਰੰਗੇ ਹੋਏ ਹਨ।ਨੌਂ ਦੇ ਕਰੀਬ ਮੰਤਰੀ ਸ਼ਾਮਲ ਨੇ।ਇਸ ਤੋਂ ਇਲਾਵਾ ਕਈ ਦਰਜ਼ਨ ਆਈ.ਏ.ਐਸ ਤੇ ਹੋਰ ਵੱਡੇ ਪੱਧਰ ਦੇ ਖੇਤਰੀ ਅਧਿਕਾਰੀ ਸ਼ਾਮਲ ਨੇ।ਮੈਂ ਆਪਣੀ ਰਿਪੋਰਟ 'ਚ ਇਹਨਾਂ ਸਭਨਾਂ ਦਾ ਕਾਲਾ-ਚਿੱਠਾ ਪੇਸ਼ ਕਰ ਦਿੱਤੈ।"

ਉਹ ਇੱਕ ਗੱਲ ਹੋਰ ਬੜੇ ਜ਼ੋਰ ਨਾਲ ਕਹਿੰਦੇ ਹਨ ਕਿ ਜੇਕਰ ਏਸ ਲੁੱਟ ਨੂੰ ਹੋਰ ਅੱਗੇ ਵਧਣ ਦਿਤਾ ਗਿਆ ਤਾਂ ਸਾਨੂੰ ਸਭ ਨੂੰ ਬਰਬਾਦੀ ਦੇ ਕਿਨਾਰੇ ਪਹੁੰਚਣ ਤੋਂ ਕੋਈ ਨਹੀਂ ਬਚਾ ਸਕਦਾ।ਭਾਰਤ 'ਚ ਹੋਏ ਘੁਟਾਲਿਆਂ ਦੀ ਤਫਸੀਲ ਦਿੰਦਿਆਂ ਡਾ. ਹੈਗੜੇ ਦੱਸਦੇ ਹਨ ਕਿ ਬੇਲਾਰੀ ਵਿਚਲੇ ਘੁਟਾਲੇ ਤੋਂ ਇਲਾਵਾ ਸੰਨ 2010 'ਚ ਰਾਸ਼ਟਰ ਮੰਡਲ ਖੇਡਾਂ ਦੌਰਾਨ 70 ਹਜ਼ਾਰ ਕਰੋੜ ਦਾ ਘੁਟਾਲਾ ਕੀਤਾ ਗਿਆ।ਫਿਰ ਏਸੇ ਸਾਲ ਈ ਸੰਚਾਰ ਸੇਵਾਵਾਂ 'ਚ 01 ਲੱਖ ੭੬ ਹਜ਼ਾਰ ਕਰੋੜ ਦਾ ਘੁਟਾਲਾ ਹੋ ਗਿਆ।ਸੰਨ 2012 'ਚ 01 ਲੱਖ ੮੬ ਹਜ਼ਾਰ ਕਰੋੜ ਦੇ ਕੋਲਾ-ਘੁਟਾਲੇ ਨੇ ਫਿਰ ਸਭ ਨੂੰ ਸੁੰਨ ਕਰਕੇ ਰੱਖ ਦਿੱਤਾ। ਅੱਜ ਵੀ ਏਸ ਏਨੇ ਵੱਡੇ ਘੁਟਾਲੇ ਦੀ ਜ਼ਿੰਮੇਵਾਰੀ ਲੈਣ ਲਈ ਕੋਈ ਵੀ ਮੂਹਰੇ ਨਹੀਂ ਆ ਰਿਹਾ।

ਜਸਟਿਸ ਹੈਗੜੇ ਦੁਖੀ ਹਿਰਦੇ ਨਾਲ ਕਹਿੰਦੇ ਹਨ ਕਿ ਉਹਨਾਂ ਨੂੰ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੀ ਉਹ ਗੱਲ ਚੇਤੇ ਆਉਂਦੀ ਹੈ ਜਿਸ ਵਿੱਚ ਉਹਨਾਂ ਨੇ ਕਿਹਾ ਸੀ ਕਿ ਆਮ ਜਨਤਾ ਲਈ ਜੇ ਦੇਸ਼ ਦੇ ਖਜ਼ਾਨੇ ਚੋਂ ਇੱਕ ਰੁਪਈਆ ਤੋਰਿਆ ਜਾਵੇ ਤਾਂ ਥੱਲੇ ਆਮ ਜਨਤਾ ਤੱਕ ਮਸਾਂ ਪੰਦਰਾਂ ਪੈਸੇ ਪਹੁੰਚਦੇ ਨੇ, ਬਾਕੀ ਸਾਡੇ ਭ੍ਰਿਸ਼ਟ ਨੌਕਰ-ਸ਼ਾਹਾਂ ਤੇ ਦੂਜੇ ਭ੍ਰਿਸ਼ਟ ਲੋਕਾਂ ਦੇ ਖੀਸੇ 'ਚ

ਜਾ ਵੜਦੇ ਨੇ।ਪਰ ਅੱਜ ਹਾਲਾਤ ਇਹ ਹਨ ਕਿ ਉਸ ਵਕਤ ਰੁਪਏ ਚੋਂ ਪੰਦਰਾਂ ਪੈਸੇ ਥੱਲੇ ਪਹੁੰਚਦੇ ਸੀ। ਹੁਣ ਪੰਜ ਰੁਪਏ ਚੋਂ ਵੀ ਪੰਦਰਾਂ ਪੈਸੇ ਥੱਲੇ ਪਹੁੰਚਣ ਦੀ ਉਮੀਦ ਨਹੀਂ।

ਦੇਸ਼ ਦੀਆਂ ਸਿਹਤ ਸੇਵਾਵਾਂ ਦੀ ਮਾੜੀ ਹਾਲਤ ਨੂੰ ਬਿਆਨ ਕਰਦਿਆਂ ਜਸਟਿਸ ਹੈਗੜੇ ਦਾ ਕਹਿਣਾ ਹੈ ਕਿ ਉਸਦੀ ਸਟੇਟ ਕਰਨਾਟਕਾ ਚੋਂ 27 ਹਜ਼ਾਰ ਕਰੋੜ ਰੁਪਏ ਕੁਝ ਘਰਾਣੇ ਹੜੱਪ ਕਰ ਗਏ ਪਰ ਸਿਹਤ ਸੇਵਾਵਾਂ ਦਾ ਹਾਲ ਏਨਾ ਮਾੜਾ ਹੈ ਕਿ ਸੰਨ 2010 'ਚ ਇੱਕ ਔਰਤ ਆਪਣੀ ਡਲਿਵਰੀ ਲਈ ਸਰਕਾਰੀ ਹਸਪਤਾਲ 'ਚ ਆਈ।ਪੈਸੇ ਨਾ ਹੋਣ ਦੀ ਵਜ੍ਹਾ ਕਰਕੇ ਡਾਕਟਰਾਂ ਨੇ ਉਸਨੂੰ ਹਸਪਤਾਲ ਚੋਂ ਬਾਹਰ ਧੱਕੇ ਨਾਲ ਕੱਢ ਦਿੱਤਾ।ਉਹਦੇ ਨਾਲ ਆਇਆ ਉਹਦਾ ਰਿਸ਼ਤੇਦਾਰ ਪੈਸੇ ਲੈਣ ਲਈ ਪਿੰਡ ਵੱਲ ਦੌੜਿਆ ।ਪਰ ਜਦ ਤੱਕ ਉਹ ਵਿਚਾਰਾ ਕੁਝ ਰੁਪਈਆਂ ਦਾ ਇੰਤਜ਼ਾਮ ਕਰਕੇ ਵਾਪਸ ਮੁੜਿਆ ਤਦ ਤੱਕ ਸੜਕ ਕਿਨਾਰੇ ਲੇਟੀ ਏਸ ਔਰਤ ਦੀ ਕੁੱਖ ਚੋਂ ਬੱਚਾ ਆਪ-ਮੁਹਾਰੇ ਬਾਹਰ ਆ ਚੁੱਕਿਆ ਸੀ।ਐਸੇ ਭ੍ਰਿਸ਼ਟ-ਨਿਜ਼ਾਮ 'ਚ ਕਿਸ-ਕਿਸ ਨੂੰ ਦੋਸ਼ੀ ਠਹਿਰਾਈਏ?

ਜਸਟਿਸ ਹੈਗੜੇ ਮੁਤਾਬਕ ਸਾਡੇ ਦੇਸ ਦੀ ਏਸ ਘਿਨਾਉਣੀ ਤਸਵੀਰ ਨੂੰ ਬਦਲਣਾ ਸ਼ਾਇਦ ਸਾਡੀ ਉਮਰ ਦੇ ਬਜ਼ੁਰਗਾਂ ਦੇ ਵੱਸ 'ਚ ਨਹੀਂ ਰਿਹਾ। ਇਹ ਕੰਮ ਅੱਜ ਦੀ ਨੌਜਵਾਨ ਪੀੜ੍ਹੀ ਹੀ ਕਰ ਸਕਦੀ ਹੈ।

ਜਸਟਿਸ ਹੈਗੜੇ ਤੋਂ ਬਾਦ ਰਾਜਸਥਾਨ ਦੇ 'ਮਜ਼ਦੂਰ-ਕਿਸਾਨ ਸਕਤੀ ਸੰਗਠਨ' ਨਾਲ ਜੁੜੇ ਕੁਝ ਦਲੇਰ ਕਾਰਕੁੰਨਾਂ ਨੂੰ ਮੰਚ ਤੇ ਬੁਲਾਇਆ ਗਿਆ। ਇਹ ਓਹੀ ਸੰਗਠਨ ਹੈ ਜਿਸਨੇ 'ਸੂਚਨਾ ਦਾ ਅਧਿਕਾਰ' ਹੋਂਦ 'ਚ ਲਿਆਉਣ ਲਈ ਸਭ ਤੋਂ ਪਹਿਲਾਂ ਬੀੜਾ ਚੁੱਕਿਆ।

ਇਸ ਸੰਗਠਨ ਦੇ ਕਾਰਕੁੰਨ ਲਾਲ ਸਿੰਘ ਦਾ ਕਹਿਣਾ ਹੈ ਕਿ ਅੱਜ ਤੋਂ ਕਈ ਦਹਾਕੇ ਪਹਿਲਾਂ ਜਦ ਉਹਨਾਂ ਨੇ ਸੰਘਰਸ਼ ਸ਼ੁਰੂ ਕੀਤਾ ਤਾਂ ਉਹਨਾਂ ਦੀ ਲੜਾਈ ਸਿਰਫ ਬੜੀ ਸੀਮਤ ਜਿਹੀ ਸੀ।ਉਹ ਤੇ ਉਹਨਾਂ ਦੇ ਸਾਥੀ ਜੋ ਸਰਕਾਰੀ ਮਹਿਕਮਿਆਂ 'ਚ ਮਜ਼ਦੂਰੀ ਕਰਦੇ ਸਨ, ਉਹਨਾਂ ਨੂੰ ਕਦੇ ਵੀ ਸਰਕਾਰੀ ਅਫਸਰਾਂ ਵੱਲੋਂ ਪੂਰੀ ਮਜ਼ਦੂਰੀ ਨਹੀਂ ਸੀ ਦਿਤੀ ਜਾਂਦੀ। ਜਦ ਉਹ 'ਮਾਸਟਰ-ਰੋਲ' ਦਿਖਾਉਣ ਦੀ ਗੱਲ ਕਰਦੇ ਤਾਂ ਉਹਨਾਂ ਨੂੰ ਇਹ ਕਹਿ ਕੇ ਦਬਕਾ ਦਿੱਤਾ ਜਾਂਦਾ ਕਿ ਸਰਕਾਰੀ ਨਿਯਮਾਂ ਮੁਤਾਬਕ ਮਾਸਟਰ-ਰੋਲ ਇੱਕ ਸਰਕਾਰੀ ਦਸਤਾਵੇਜ਼ ਹੈ ਜਿਸਨੂੰ ਆਮ ਪਬਲਿਕ ਮੂਹਰੇ ਨਸ਼ਰ ਨਹੀਂ ਕੀਤਾ ਜਾ ਸਕਦਾ।ਅਜਿਹੇ ਹਲਾਤਾਂ ਵਿੱਚ ਈ ਉਹਨਾਂ ਨੇ ਇਹ ਸਰਕਾਰੀ ਮਾਸਟਰਰੋਲ ਜਿਸ ਵਿੱਚ ਉਹਨਾਂ ਦੀ ਮਜ਼ਦੂਰੀ ਦਾ ਪੂਰਾ ਹਿਸਾਬ-ਕਿਤਾਬ ਹੁੰਦਾ ਸੀ ਉਹ ਲੈਣ ਲਈ ਸੰਘਰਸ਼ ਵਿੱਢ ਦਿੱਤਾ ਕਿਉਂ ਕਿ ਇਹ ਮਾਸਟਰ-ਰੋਲ ਸਰਕਾਰ ਲਈ ਇੱਕ ਕਾਗਜ਼ ਦਾ ਟੁਕੜਾ ਸੀ ਪਰ ਸਾਡੇ ਲਈ ਤਾਂ ਇਹ ਸਰਕਾਰੀ ਟੁਕੜਾ ਪ੍ਰਾਪਤ ਕਰਨਾ ਸਾਡੀ ਰੋਜ਼ੀ-ਰੋਟੀ ਵਾਂਗ ਹੀ ਅਹਿਮ ਸੀ। ਏਸੇ ਸਰਕਾਰੀ ਕਾਗਜ਼ੀ ਟੁਕੜੇ ਵਿੱਚ ਸਾਡੀ ਕਿਸਮਤ ਬੰਦ ਸੀ।

ਖੈਰ, ਲੰਬਾ ਸੰਘਰਸ਼ ਲੜਿਆ ਗਿਆ ਤੇ ਆਖਰ ਸਰਕਾਰ ਇਹ 'ਸਰਕਾਰੀ ਮਾਸਟਰ-ਰੋਲ' ਦਿਖਾਉਣ ਤੇ ਸਹਿਮਤੀ ਹੋ ਗਈ।ਇਸ ਮਾਸਟਰ-ਰੋਲ ਦੇ ਉਜਾਗਰ ਹੋਣ ਤੋਂ ਸਰਕਾਰ ਦੇ ਕਰਿੰਦਿਆਂ ਦੁਆਰਾ ਕੀਤੇ ਅਨੇਕਾਂ ਘਪਲੇ ਸਾਹਮਣੇ ਆਉਣ ਲੱਗੇ।ਮਜ਼ਦੂਰਾਂ ਦਾ ਉਤਸ਼ਾਹ ਵੀ ਵਧਣ ਲੱਗਾ। ਉਹ ਪੂਰੇ ਕੰਮ ਬਦਲੇ ਪੂਰੀ ਮਜ਼ਦੂਰੀ ਮੰਗਣ ਲੱਗੇ।ਇਹੀ 'ਮਾਸਟਰ-ਰੋਲ ਪ੍ਰਾਪਤੀ ਸੰਘਰਸ਼' ਅੱਗੇ ਜਾ ਕੇ ਸੰਨ 2005 ਵਾਲੇ 'ਸੂਚਨਾ ਅਧਿਕਾਰ ਐਕਟ' ਦੀ ਨੀਂਹ ਬਣਿਆ।

ਅੱਜ ਸੂਚਨਾ ਅਧਿਕਾਰ ਐਕਟ ਹੋਂਦ 'ਚ ਆਉਣ ਤੋਂ ਬਾਦ ਕੋਈ ਵੀ ਨਾਗਰਿਕ ਸਿਰਫ 10 ਰੁਪਏ ਦਾ ਪੋਸਟਲ ਆਰਡਰ ਲਾ ਕੇ ਅਧਿਕਾਰਤ ਤੌਰ ਤੇ ਕੋਈ ਵੀ ਸਰਕਾਰੀ ਸੂਚਨਾ ਹਾਸਲ ਕਰ ਸਕਦਾ ਹੈ।ਜਿਹੜਾ ਅਧਿਕਾਰੀ ਇਹ ਸੂਚਨਾ ਦੇਣ ਤੋਂ ਆਨਾ-ਕਾਨੀ ਜਾਂ ਮਿਥੇ ਸਮੇਂ ਤੋਂ ਦੇਰੀ ਕਰੇਗਾ, ਉਸਨੂੰ ਆਪਣੀ ਜੇਬ ਚੋਂ ਹਰ ਦਿਨ ਦੇ ਹਿਸਾਬ ਨਾਲ 250 ਰੁ: ਦਾ ਜੁਰਮਾਨਾ ਅਦਾ ਕਰਨਾ ਪਵੇਗਾ।

ਏਸੇ ਸੰਗਠਨ ਦੇ ਕਾਰਕੁੰਨ ਸ਼ੰਕਰ ਮੁਤਾਬਕ "ਇਸ ਸੂਚਨਾ ਦੇ ਅਧਿਕਾਰ ਨੇ ਬੜੇ ਵੱਡੇ-ਵੱਡੇ ਘਪਲੇ ਸਾਹਮਣੇ ਲਿਆਂਦੇ ਨੇ।ਅਸੀਂ ਸੰਨ ੧੯੯੪ ਤੋਂ ਇਸ ਅਧਿਕਾਰ ਲਈ ਲੜ ਰਹੇ ਸਾਂ।ਸਾਡੇ ਇਲਾਕੇ 'ਚ ਹੀ ਪਾਣੀ ਨੂੰ ਜਮ੍ਹਾਂ ਰੱਖਣ ਲਈ ਇੱਕ 'ਵਾਟਰ ਚੈੱਕ ਡੈਮ' ਬਣਾਇਆ ਗਿਆ ਜਦ ਅਸੀਂ ਸਰਕਾਰੀ ਕਾਗਜ਼ਾਂ ਤੇ ਨਿਗਾਹ ਮਾਰੀ ਤਾਂ ਕਾਗਜ਼ਾਂ 'ਚ ਇੱਕ ਦੀ ਬਿਜਾਇ ਤਿੰਨ ਡੈਮ ਬਣੇ ਪਏ ਸਨ।ਅਸੀਂ ਇਸ ਘਪਲੇ ਦੀ ਜਾਂਚ ਮੰਗੀ।

ਜਦ ਪੜਤਾਲੀਆ ਕਮੇਟੀ ਆਈ ਤਾਂ ਉਸਦੀਆਂ ਅੱਖਾਂ 'ਚ ਘੱਟਾ ਪਾਉਣ ਲਈ ਸਥਾਨਕ ਅਧਿਕਾਰੀਆਂ ਨੇ ਇਸ ਇੱਕੋ ਡੈਮ ਨੂੰ ਵਿਖਾਉਣ ਲਈ ਵੱਖ-ਵੱਖ ਰਸਤਿਆਂ ਤੋਂ ਘੁਮਾ-ਫਿਰਾ ਕੇ 'ਏਸ ਇੱਕੋ ਡੈਮ' ਨੂੰ ਹੀ ਤਿੰਨ ਵਾਰ ਵਿਖਾ ਦਿੱਤਾ।ਹੈਰਾਨੀ ਦੀ ਗੱਲ ਇਹ ਰਹੀ ਕਿ ਇੱਕ ਵਾਰ ਤਾਂ ਇਹ ਡੈਮ ਦਿਖਾਉਣ ਲਈ ਕੇਂਦਰ ਤੋਂ ਆਈ ਟੀਮ ਨੂੰ 250 ਕਿਲੋਮੀਟਰ ਘੁਮਾ-ਫਿਰਾ ਕੇ ਫਿਰ ਏਸੇ ਡੈਮ ਤੇ ਹੀ ਲਿਆ ਖੜ੍ਹਾ ਕੀਤਾ ਗਿਆ।"

ਸ਼ੰਕਰ ਮੁਤਾਬਕ ਕਈ ਥਾਵਾਂ ਤੇ ਕਾਗਜ਼ਾਂ 'ਚ ਪਸ਼ੂ ਹਸਪਤਾਲ, ਜਨਾਨਾ-ਮਰਦਾਨਾ ਹਸਪਤਾਲ ਸਭ ਇੱਕੋ ਥਾਂ ਤੇ ਚੱਲਦੇ ਦਿਖਾ ਦਿੱਤੇ ਗਏ। ਜਦ ਜਾਂਚ ਟੀਮਾਂ ਆਈਆਂ ਤਾਂ ਇੱਕੋ ਇਮਾਰਤ ਚੋਂ ਕੰਧਾਂ ਕੱਢ ਕੇ ਇਹਨਾਂ ਹੇਰਾਫੇਰੀਆਂ ਨੂੰ ਲੁਕਾਉਣ ਦੀ ਕੋਸ਼ਿਸ਼ ਕੀਤੀ ਗਈ।

ਨਿਖਲ ਡੇ ਮੁਤਾਬਕ " ਹੁਣ ਉਹਨਾਂ ਦਾ ਸੰਗਠਨ 'ਸ਼ਿਕਾਇਤ ਨਿਵਾਰਣ ਕਾਨੂੰਨ'(Griviences Redressal Act) ਹੋਂਦ 'ਚ ਲਿਆਉਣ ਲਈ ਕਮਰ-ਕੱਸਾ ਕਰ ਰਿਹਾ ਹੈ।ਇਸ ਕਾਨੂੰਨ ਮੁਤਾਬਕ ਜੇਕਰ ਤੁਹਾਡੀ ਸੜਕ ਨਹੀਂ ਬਣ ਰਹੀ, ਸਕੂਲ 'ਚ ਅਧਿਆਪਕ ਨਹੀਂ, ਤੁਹਾਡਾ ਰਾਸ਼ਨ ਕਾਰਡ ਬਨਾਉਣ 'ਚ ਦੇਰੀ ਕੀਤੀ ਜਾ ਰਹੀ ਹੈ ਜਾਂ ਕਿਸੇ ਵੀ ਹੋਰ ਕੰਮ-ਕਾਜ ਲਈ ਤੁਹਾਨੂੰ ਖੱਜਲ-ਖੁਆਰ ਕੀਤਾ ਜਾ ਰਿਹਾ ਹੈ ਤਾਂ ਇਸ ਲਈ ਅਰਜ਼ੀ ਸਥਾਨਕ ਪੰਚਾਇਤ ਨੂੰ ਦੇਣੀ ਹੋਏਗੀ।ਪੰਚਾਇਤ ਦੇ ਪੱਧਰ ਤੇ ਹੀ ਸੰਬੰਧਿਤ ਅਧਿਕਾਰੀ ਸ਼ਿਕਾਇਤ ਸੁਨਣ ਲਈ ਪ੍ਰਤੀਬੱਧ ਹੋਵੇਗਾ।ਜੇ ਗੱਲ ਅੱਗੇ ਲਿਜਾਣੀ ਪਵੇ ਤਾਂ ਬਲਾਕ 'ਚ ਸੁਣਵਾਈ ਹੋਵੇ।ਜੇਕਰ ੨੧ ਦਿਨ ਦੇ ਵਿੱਚ-ਵਿੱਚ ਜਵਾਬ ਨਾ ਆਵੇ ਤਾਂ ਸੰਬੰਧਿਤ ਅਧਕਾਰੀ ਨੂੰ ਘੱਟੋ-ਘੱਟ 50 ਹਜ਼ਾਰ ਰੁਪਏ ਦੇ ਜ਼ੁਰਮਾਨੇ ਦਾ ਪ੍ਰਾਵਧਾਨ ਹੋਵੇ।

'ਸੁਸਾਇਟੀ ਆੱਫ ਸੋਸ਼ਲ ਆਡਿਟ' ਨਾਂ ਦੀ ਸੰਸਥਾ ਚਲਾ ਰਹੀ ਸੋਮਿਆ ਕਦੰਬੇ ਦਾ ਕਹਿਣਾ ਹੈ ਕਿ ਲੋਕਾਂ ਦੀਆਂ ਸਧਾਰਨ ਜਿਹੀਆਂ ਸਮੱਸਿਆਵਾਂ ਨੂੰ ਸੁਲਝਾਉਣ ਲਈ ਵੀ ਸਰਕਾਰੀ ਦਫਤਰਾਂ ਦੇ ਅਮਲੇ ਵੱਲੋਂ ਆਮ ਨਾਗਰਿਕਾਂ ਦੇ ਏਨੇ ਚੱਕਰ ਲਗਵਾਏ ਜਾਂਦੇ ਹਨ ਕਿ ਉਹਨਾਂ ਨੂੰ ਯਕੀਨ ਹੀ ਨਹੀਂ ਹੁੰਦਾ ਕਿ ਉਹ ਅਜ਼ਾਦ ਦੇਸ ਦੇ ਵਾਸੀ ਨੇ ਜਾਂ ਕਿਸੇ ਹੋਰ ਕੌਮ ਦੀ ਗੁਲਾਮੀ ਹੰਢਾ ਰਹੇ ਨੇ।

ਸੋਮਿਆ ਕਦੰਬੇ ਨੇ ਆਂਧਰਾ ਪ੍ਰਦੇਸ਼ ਸਰਕਾਰ ਨਾਲ ਮਿਲ ਕੇ ਬੜਾ ਬਿਹਤਰੀਨ ਕੰਮ ਕੀਤਾ ਹੈ। ਬੇਸ਼ੱਕ ਉਹਨਾਂ ਦੀ ਸਮਸਥਾ ਪੂਰੀ ਤਰ੍ਹਾਂ ਗੈਰ ਸਰਕਾਰੀ ਹੈ ਪਰ ਸਰਕਾਰੀ ਸੰਸਥਾਵਾਂ ਦੇ ਸੋਸ਼ਲ ਆਡਿਟ ਦੀ ਜ਼ਿੰਮੇਵਾਰੀ ਇਹਨਾਂ ਦੀ ਸਵਤੰਤਰ ਸੰਸਥਾ ਨੇ ਬੜੀ ਜ਼ਿੰਮੇਦਾਰੀ ਨਾਲ ਨਿਭਾਈ ਹੈ। ਸੋਮਿਆ ਦਾ ਕਹਿਣਾ ਹੈ ਕਿ ਆਂਧਰਾ ਸਰਕਾਰ ਨੇ ਕੁਝ ਅਫਸਰਾਂ ਤੇ ਸਥਾਨਕ ਲੋਕਾਂ ਦੀਆਂ ਸਵਤੰਤਰ ਟੀਮਾਂ ਬਣਾ ਕੇ 'ਸੋਸ਼ਲ ਆਡਿਟ' ਨੀਤੀ ਤਹਿਤ ਸਰਕਾਰ ਦੁਆਰਾ ਬਣਾਈਆਂ ਗਈਆਂ ਸਾਰੀਆਂ ਹੀ ਯੋਜਨਾਵਾਂ ਦੀ ਜਾਂਚ-ਪੜਤਾਲ ਜਦ ਤੋਂ ਇਹਨਾਂ ਚੈਕਿੰਗ ਟੀਮਾਂ ਤੋਂ ਧਰਾਤਲ ਪੱਧਰ ਤੇ ਕਰਾਉਣੀ ਸ਼ੁਰੂ ਕੀਤੀ ਹੈ ਤਦ ਤੋਂ ਬੜੇ ਸਾਰਥਿਕ ਨਤੀਜੇ ਸਾਹਮਣੇ ਆਉਣੇ ਸ਼ੁਰੂ ਹੋ ਗਏ ਹਨ।ਕਿਸੇ ਵੀ ਭਲਾਈ ਯੋਜਨਾ ਵਿੱਚ ਜ਼ਰਾ ਵੀ ਭ੍ਰਿਸ਼ਟਾਚਾਰ ਦੀ ਕਨਸੋਅ ਇਹਨਾਂ ਸੁਸਾਇਟੀਆਂ ਨੂੰ ਮਿਲ ਜਾਏ ਤਾਂ ਸੰਬੰਧਿਤ ਅਧਿਕਾਰੀ ਦੀ ਤੁਰੰਤ ਸ਼ਾਮਤ ਆ ਜਾਂਦੀ ਹੈ। ਘੱਟੋ-ਘੱਟ ਲੋਕ ਭਲਾਈ ਸਕੀਮਾਂ ਦਾ ਤਾਂ ਇੱਕ ਵੀ ਪੈਸਾ ਏਧਰੋਂ-ਉਧਰ ਨਹੀਂ ਹੋਣ ਦਿੱਤਾ ਜਾਂਦਾ।

ਸੋਮਿਆ ਦੇ ਇਸ ਬਿਹਤਰੀਨ ਕੰਮ ਬਾਬਤ ਜਦ ਉਸਨੂੰ ਮਿਲੀ ਪ੍ਰੇਰਨਾ ਬਾਬਤ ਪੁੱਛਿਆ ਗਿਆ ਤਾਂ ਉਸ ਨੇ ਬੜੀ ਦਰਦ-ਮਈ ਵਾਰਤਾ ਬਿਆਨ ਕੀਤੀ। ਉਸਦਾ ਕਹਿਣਾ ਸੀ ਕਿ ਜਦ ਉਹ ਰਾਜਸਥਾਨ 'ਚ 'ਮਜ਼ਦੂਰ ਕਿਸਾਨ ਸਕਤੀ ਸੰਗਠਨ' ਨਾਲ ਹੀ ਕੰਮ ਕਰ ਰਹੀ ਸੀ ਤਾਂ 'ਸੋਸ਼ਲ ਆਡਿਟ' ਤਹਿਤ ਉਹ ਇੱਕ ਬਜ਼ੁਰਗ ਔਰਤ ਦੇ ਘਰ ਗਈ।ਇਹ ਬਜ਼ੁਰਗ ਬੀਬੀ ਚੁਲ੍ਹੇ ਮੂਹਰੇ ਬੈਠੀ ਖਾਣਾ ਬਣਾ ਰਹੀ ਸੀ।ਉਸ ਔਰਤ ਨੇ ਉਸਨੂੰ ਵੀ ਖਾਣਾ ਖਾਣ ਲਈ ਕਿਹਾ। ਤਦ ਹੀ ਉਸਦੀ ਨਿਗਾਹ ਚੁਲ੍ਹੇ ਤੇ ਲੱਗੀਆਂ ਲਾਲ ਤੇ ਚਿੱਟੀਆਂ ਬਿੰਦੀਆਂ ਤੇ ਪਈ।ਜਦ ਮੈਂ ਉਸ ਬਜ਼ੁਰਗ ਬੀਬੀ ਤੋਂ ਇਹਨਾਂ ਬਿੰਦੀਆਂ ਬਾਰੇ ਪੁੱਛਿਆ ਤਾਂ ਉਸਦਾ ਕਹਿਣਾ ਸੀ ਕਿ ਉਹ ਤੇ ਉਸਦਾ ਪਤੀ ਪਿੰਡ ਦੇ ਸਰਕਾਰੀ ਸਕੂਲ 'ਚ ਬਣ ਰਹੀ ਇਮਾਰਤ ਦੀ ਉਸਾਰੀ ਲਈ ਮਜ਼ਦੂਰੀ ਕਰਨ ਜਾਂਦੇ ਸਨ। ਉਹ ਦੋਨੋਂ ਹੀ ਅਨਪੜ੍ਹ ਹਨ।ਇਸ ਲਈ ਆਪਣੀਆਂ ਦਿਹਾੜੀਆਂ ਦਾ ਹਿਸਾਬ ਕਿਤਾਬ ਰੱਖਣ ਲਈ ਉਹਨਾਂ ਨੇ ਇਹ ਸਕੀਮ ਸੋਚੀ ।ਜਿਓਂ ਹੀ ਉਹ ਮਜ਼ਦੂਰੀ ਕਰਕੇ ਵਾਪਸ ਆਉਂਦੇ ਸਨ ਤਾਂ ਇੱਕ-ਇੱਕ ਬਿੰਦੀ ਲਗਾ

ਦੇਂਦੇ ਸਨ।ਲਾਲ ਬਿੰਦੀ ਮੇਰੇ ਪਤੀ ਦੀ ਹੈ ਤੇ ਸਫੈਦ ਬਿੰਦੀ ਮੇਰੀ।

ਜਦ ਉਸ ਬਜ਼ੁਰਗ ਔਰਤ ਨੂੰ ਏਸ ਮਜ਼ਦੂਰੀ ਤੋਂ ਮਿਲੇ ਪੈਸਿਆਂ ਦੀ ਬਾਬਤ ਪੁੱਛਿਆ ਤਾਂ ਉਹ ਕਹਿਣ ਲੱਗੀ ਕਿ ਉਸਨੂੰ ਇਸ ਸਰਕਾਰੀ ਮਜ਼ਦੂਰੀ ਦੇ ਬੱਸ ਥੋੜ੍ਹੇ ਜਿਹੇ ਪੈਸੇ ਹੀ ਮਿਲੇ ਸਨ। ਬਾਕੀ ਦੇ ਹਾਲੇ ਮਿਲਣ ਦੀ ਉਮੀਦ ਹੈ।ਸੋਮਿਆ ਮੁਤਾਬਕ ਉਸਨੇ ਏਸ ਬਜ਼ੁਰਗ ਮਜ਼ਦੂਰ ਜੋੜੇ ਦਾ ਕੇਸ ਆਪਣੇ ਹੱਥ ਲਿਆ ਤੇ ਜਦ ਸਰਕਾਰੀ ਕਾਗਜ਼ ਚੈੱਕ ਕੀਤੇ ਤਾਂ ਉਹਨਾਂ ਕਾਗਜ਼ਾਂ ਚ ਇਹਨਾਂ ਦੀ ਮਜ਼ਦੂਰੀ ਦਾ ਕਿਤੇ ਵੀ ਕੋਈ ਜ਼ਿਕਰ ਨਹੀਂ ਸੀ।ਨਤੀਜਾ ਇਹ ਨਿਕਲਿਆ ਕਿ ਇਹਨਾਂ ਪੈਸਿਆਂ ਨੂੰ ਉਡੀਕਦੀ ਇਸ ਬਜ਼ੁਰਗ ਬੀਬੀ ਦੇ ਪਤੀ ਦੀ ਇਲਾਜ-ਖੁਣੋਂ ਮੌਤ ਹੋ ਗਈ ਤੇ ਕੁਝ ਸਮੇਂ ਬਾਦ ਇਹ ਔਰਤ ਵੀ ਚੱਲ ਵੱਸੀ।ਸੋਮਿਆ ਕਹਿੰਦੀ ਹੈ ਕਿ ਏਸ ਗਰੀਬ ਬਜ਼ੁਰਗ-ਜੋੜੇ ਦੇ ਸਰਕਾਰੀ ਤੰਤਰ ਦੁਆਰਾ ਕੀਤੇ ਇਸ ਸ਼ੋਸ਼ਣ ਨੇ ਉਸਨੂੰ ਝੰਜੋੜ ਕੇ ਰੱਖ ਦਿੱਤਾ ਤੇ ਉਹ ਸਰਕਾਰੀ ਸਕੀਮਾਂ 'ਚ ਭ੍ਰਿਸ਼ਟਾਚਾਰ ਕਰਨ ਵਾਲਿਆਂ ਨੂੰ ਸਬਕ ਸਿਖਾਉਣ ਵਾਲੇ ਪਾਸੇ ਤੁਰ ਪਈ।

ਸੋਮਿਆ ਕਦੰਬੇ ਜਿਹੀ ਪ੍ਰੇਰਨਾਦਾਇਕ ਸ਼ਖਸੀਅਤ ਤੋਂ ਬਾਦ ਆਈ. ਏ.ਐਸ ਜਿਹੇ ਪ੍ਰਤਿਸ਼ਠ ਅਹੁਦੇ ਨੂੰ ਅੱਜ ਤੋਂ ਚਾਲੀ ਸਾਲ ਪਹਿਲਾਂ ਠੋਕਰ ਮਾਰ ਆਈ ਸ਼੍ਰੀ ਮਤੀ ਅਰੁਣਾ ਰਾਇ ਨੂੰ ਵੀ ਇਸ ਸ਼ੋਅ ਦੇ ਦਰਸ਼ਕਾਂ ਦੇ ਸਨਮੁਖ ਪੇਸ਼ ਕੀਤਾ ਗਿਆ।ਸ਼੍ਰੀ ਮਤੀ ਅਰੁਣਾ ਰਾਇ ਨੇ ਵੀ ਸੂਚਨਾ ਅਧਿਕਾਰ ਐਕਟ 'ਚ ਆਪਣਾ ਮਹੱਤਵਪੂਰਨ ਯੋਗਦਾਨ ਪਾਇਆ ਹੈ। ਉਹ ਅੱਜ ਦੀ ਜਵਾਨੀ ਨੂੰ ਸੰਦੇਸ਼ ਦਿੰਦੀ ਕਹਿੰਦੀ ਹੈ ਕਿ ਸਾਨੂੰ ਸਭ ਨੂੰ ਗਾਂਧੀ ਜੀ ਦੇ ਤਿੰਨ ਅਸੂਲਾਂ ਸੰਘਰਸ਼, ਸੇਵਾ ਤੇ ਨਿਰਮਾਣ ਦਾ ਪੱਲਾ ਕਦੇ ਨਹੀਂ ਛੱਡਣਾ ਚਾਹੀਦਾ।

ਸੰਘਰਸ਼ ਤੋਂ ਬਿਨਾ ਕੁੱਝ ਨਹੀਂ ਮਿਲਦਾ, ਸੇਵਾ ਤੋਂ ਬਿਨਾ ਸੰਤੁਸ਼ਟੀ ਹਾਸਲ ਨਹੀਂ ਹੋ ਸਕਦੀ ਅਤੇ ਨਿਰਮਾਣ ਤੋਂ ਬਿਨਾਂ ਸਾਡੇ ਸੁਪਨਿਆਂ ਦੇ ਦੇਸ ਦੀ ਉਸਾਰੀ ਅਸੰਭਵ ਹੈ।

ਇਸ ਸੇਵਾ-ਮੂਰਤ ਬੀਬੀ ਅਰੁਣਾ ਰਾਇ ਦਾ ਸਾਡੇ ਸਾਰਿਆਂ ਲਈ ਇਹ ਵੀ ਬੜਾ ਮਹੱਤਵਪੂਰਨ ਸੰਦੇਸ਼ ਹੈ ਕਿ 'ਸਮਾਜ' ਤੇ 'ਸਰਕਾਰ' ਨੂੰ ਕਦੇ ਵੀ ਅਲੱਗ ਨਹੀਂ ਕੀਤਾ ਜਾ ਸਕਦਾ।ਜੈਸਾ ਸਮਾਜ ਹੋਵੇਗਾ ਵੈਸੀ ਹੀ ਸਰਕਾਰ ਚੱਲੇਗੀ। ਜਿਸ ਦਿਨ ਸਮੁੱਚਾ ਸਮਾਜ ਆਪਣੀ ਜ਼ਿੰਮੇਵਾਰੀ ਨੂੰ ਪਛਾਣ ਲਵੇਗਾ ਉਸ ਦਿਨ ਸਰਕਾਰਾਂ ਨੂੰ ਸਮਾਜ ਪ੍ਰਤੀ ਜਵਾਬਦੇਹ ਬਣਨਾ ਹੀ ਪਵੇਗਾ।

ਆਮਿਰ ਨੇ ਆਪਣੇਂ ਸ਼ੋਅ ਦੀ ਸ਼ੁਰੂਆਤ ਵੀ ਕਹਾਣੀ ਤੋਂ ਕੀਤੀ ਤੇ ਅੰਤ ਵੀ ਅੱਜ ਤੋਂ ਤੀਹ ਸਾਲ ਪਹਿਲਾਂ ਸ਼ਰਦ ਜੋਸ਼ੀ ਦੁਆਰਾਂ ਰਚੀ ਬੜੀ ਰੌਚਕ ਕਹਾਣੀ ਨਾਲ ਕੀਤਾ। ਇਸ ਕਹਾਣੀ ਮੁਤਾਬਕ ਇੱਕ ਸੱਜਣ ਜੀ ਬਨਾਰਸ ਘੁੰਮਣ ਜਾਂਦੇ ਹਨ। ਸਟੇਸ਼ਨ ਤੇ ਇੱਕ ਬੜਾ ਪਿਆਰਾ ਲੜਕਾ ਏਸ ਸੱਜਣ ਨੂੰ ਮਾਮੂੰ, ਮਾਮੂੰ ਕਹਿੰਦਾ ਲੱਤਾਂ ਨਾਲ ਆ ਚਿੰਬੜਦਾ ਹੈ। ਸੱਜਣ ਜੀ, ਇਸ ਬੱਚੇ ਨੂੰ ਪਛਾਣਦੇ ਤਾਂ ਨਹੀਂ ਪਰ ਉਸਦੀ ਮੁਹੱਬਤ ਤੇ ਮਾਸੂਮੀਅਤ ਦੇਖ ਕੇ ਨਾਲ ਲੈ ਤੁਰਦੇ ਹਨ। ਬਜ਼ਾਰਾਂ-ਗਲੀਆਂ ਚੋਂ ਹੁੰਦੇ ਹੋਏ ਗੰਗਾ-ਘਾਟ ਪਹੁੰਚ ਜਾਂਦੇ ਹਨ।

ਸੱਜਣ ਜੀ ਕੱਪੜੇ ਉਤਾਰ ਕੇ ਗੰਗਾ ਮਈਆ 'ਚ ਡੁਬਕੀਆਂ ਲਾਉਣ ਲੱਗਦੇ ਹਨ।ਜਦ ਬਾਹਰ ਆਉਂਦੇ ਹਨ ਤਾਂ ਕੱਪੜੇ ਗਾਇਬ।ਕੱਪੜਿਆਂ ਦੇ ਨਾਲ ਹੀ ਉਹ ਮੁੰਨਾ ਜੀ ਵੀ ਗਾਇਬ।ਸਿਰਫ ਇੱਕ ਤੌਲੀਆ ਬਾਕੀ ਪਿਆ ਹੈ।ਸੱਜਣ ਜੀ ਤੌਲੀਆ ਤੇੜ ਬੰਨ੍ਹ ਕੇ ਲੋਕਾਂ ਨੂੰ ਓਸ ਮੁੰਨਾ ਜੀ ਬਾਰੇ ਪੁੱਛਦੇ ਫਿਰਦੇ ਹਨ ਪਰ ਹਰ ਕੋਈ 'ਕੌਣ ਮੁੰਨਾ' ਤੋਂ ਸਿਵਾਇ ਕੋਈ ਹੋਰ ਉੱਤਰ ਨਹੀਂ ਦੇ ਪਾਉਂਦਾ।

ਆਮਿਰ ਮੁਤਾਬਕ ਇਹੀ ਹਾਲ ਸਾਡੇ ਵੋਟਰ ਸੱਜਣਾਂ ਦਾ ਹੈ।ਸਾਡੇ ਨੇਤਾ 'ਮੁੰਨਾ' ਜੀ ਦਾ ਰੂਪ ਧਾਰ ਕੇ ਹਰ ਪੰਜ ਸਾਲ ਬਾਦ ਆਉਂਦੇ ਹਨ ਤੇ ਮਾਮੂੰ-ਮਾਮੂੰ ਕਹਿੰਦੇ ਸਾਡੇ ਸਾਰੇ ਕੱਪੜੇ ਲੁਹਾ ਕੇ ਰਾਹ ਪੈਂਦੇ ਹਨ ਤੇ ਫਿਰ ਅਸੀਂ ਅਗਲੇ ਪੰਜ ਸਾਲ ਉਹਨਾਂ ਨੂੰ ਲੱਭਦਿਆਂ ਲਾ ਦੇਂਦੇ ਹਾਂ।ਪਰ ਅਫਸੋਸ 'ਮੁੰਨਾ ਜੀ' ਰੂਪੀ ਨੇਤਾ ਕਦੇ ਵੀ ਸਾਡੇ ਹੱਥ ਨਹੀਂ ਲੱਗਦੇ।

ਸੋ ਦੋਸਤੋ! ਸਾਰ ਤੱਤ ਇਹੀ ਹੈ ਕਿ ਸਾਨੂੰ ਖੁਦ ਨੂੰ ਹੀ ਆਪਣੇ ਹੱਕਾਂ ਪ੍ਰਤੀ ਸੁਚੇਤ ਹੋਣਾ ਪਵੇਗਾ।ਅਸੀਂ ਖੁਦ ਹੀ ਆਪਣੀ ਨਦਾਨੀ ਸਦਕਾ ਲੋਟੂ ਟੋਲਿਆਂ ਦੇ ਚੁੰਗਲ 'ਚ ਫਸਦੇ ਰਹਿੰਦੇ ਹਾਂ।

ਆਓ! ਆਪਣੇ ਹੱਕਾਂ ਪ੍ਰਤੀ ਜਾਗੀਏ।ਜਨਤਾ ਮਾਲਕ ਹੈ ਤੇ ਬਾਕੀ ਸਭ ਸੰਸਥਾਵਾਂ ਏਸ ਮਾਲਕ ਦੀ ਸੇਵਾ ਲਈ ਹੀ ਬਣਾਈਆਂ ਗਈਆਂ ਸਨ ਨਾ ਕਿ ਏਸ ਮਾਲਕ ਨੂੰ ਹੀ ਡੰਡਾ ਫੇਰਨ ਲਈ।

ਜਿਸ ਦਿਨ ਸਾਡੀ ਜਨਤਾ ਨੂੰ ਏਸ ਸਾਰ-ਤੱਤ ਦੀ ਪਛਾਣ ਆ ਗਈ, ਬੱਸ ਉਸੇ ਦਿਨ ਤੋਂ ਸਾਡੇ ਅਮੀਰ ਭਾਰਤ ਦੀ ਗਰੀਬ ਜਨਤਾ ਦੀ ਕਿਸਮਤ ਬਦਲਣੀ ਸ਼ੁਰੂ ਹੋ ਜਾਵੇਗੀ।

----- 0 -----

# ਹੁਸੀਨ ਵਾਦੀਆਂ ਸਿਕਿਮ ਪ੍ਰਾਂਤ ਦਾ ਅਦਭੁੱਤ ਨਜ਼ਾਰਾ

ਡਾ. ਸਾਹਿਬ ਸਿੰਘ ਅਰਸ਼ੀ

ਪਰਮਾਤਮਾ ਨੇ ਸੰਸਾਰ ਦੀ ਸਿਰਜਣਾ ਕਰਕੇ ਮਨੁੱਖ ਦੇ ਮਾਨਣ ਲਈ ਅਨੇਕਾਂ ਮਨਮੋਹਕ ਦ੍ਰਿਸ਼ ਵੀ ਬਣਾਏ । ਕੁਦਰਤ ਦੇ ਸੁੰਦਰ ਨਜ਼ਾਰੇ ਮਨੁੱਖ ਲਈ ਚੁੰਬਕੀ ਖਿੱਚ ਰੱਖਦੇ ਹਨ। ਪ੍ਰਕਿਰਤੀ ਦੀ ਹਰ ਸ਼ੈ ਨੂੰ ਵੇਖ ਕੇ ਮਨੁੱਖ ਚਕ੍ਰਿਤ ਰਹਿ ਜਾਂਦਾ ਹੈ। ਚੰਨ - ਤਾਰੇ , ਬਦਲਦੇ ਮੌਸਮ , ਕੁਦਰਤ ਦੇ ਕ੍ਰਿਸ਼ਮਿਆਂ ਨਾਲ ਭਰਪੂਰ ਰਮਣੀਕ ਤੇ ਹੁਸੀਨ ਵਾਦੀਆਂ ਅਤੇ ਪਹਾੜੀ ਸਥਾਨ ਮਨੁੱਖ ਲਈ ਖਿੱਚ ਦਾ ਕੇਂਦਰ ਬਿੰਦੂ ਹਨ। ਪਹਾੜਾਂ ਤੋਂ ਪਿਘਲਦੀ ਬਰਫ ਦਾ ਨਜ਼ਾਰਾ , ਕਲਕਲ ਕਰਦੇ ਝਰਨੇ , ਪਿਘਲਦੇ ਚਾਂਦੀ ਰੰਗੇ ਗਲੇਸ਼ੀਅਰ ਅਤੇ ਹਰੀ-ਕਚੂਚ ਵਣਸਪਤੀ ਨੂੰ ਵੇਖ ਕੇ ਮਨੁੱਖੀ ਮਨ ਅਭਿੱਜ ਨਹੀਂ ਰਹਿ ਸਕਦਾ । ਬਦਲਦੀਆਂ ਰੁੱਤਾਂ ਅਤੇ ਮੌਸਮ ਦੇ ਰੂਹ ਭਿੱਜੇ ਅਣਡਿੱਠ ਨਜ਼ਾਰਿਆਂ ਤੋਂ ਮਨ ਬਿਹਬਲ ਹੋ ਉੱਠਦਾ ਹੈ । ਅਜਿਹੇ ਕੁਦਰਤੀ ਦ੍ਰਿਸ਼ਾਂ ਤੋਂ ਪ੍ਰਭਾਵਤ ਹੋਏ ਮਨੁੱਖੀ ਮਨ ਦੀ ਦਸ਼ਾ ਨੂੰ ਕਵੀਆਂ ਨੇ ਆਪਣੀ ਸ਼ੈਲੀ ਵਿੱਚ ਖੂਬ ਚਿੱਤ੍ਰਿਆ ਹੈ। ਗੁਰੂ ਨਾਨਕ ਦੇਵ ਜੀ ਨੇ ਸਾਵਣ ਮਾਂਹ ਦੀ ਫੁਹਾਰ ਨੂੰ ਵੇਖਦੇ ਬਾਰਾਂਮਾਂਹ ਵਿਚ ਪ੍ਰਕ੍ਰਿਤੀ ਚਿੱਤ੍ਰਣ ਇਸ ਪਰਕਾਰ ਕੀਤਾ ਹੈ :-

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ।
ਮੈ ਮਨ ਤਨ ਸਹੁ ਭਾਵੈ ਪਿਰ ਪਰਦੇਸਿ ਸਿਧਾਏ ।
( ਰਾਗ ਤੁਖਾਰੀ )

ਅਜਿਹਾ ਮਨ ਭਾਉਂਦਾ ਮੌਸਮ ਤੇ ਕੁਦਰਤੀ ਨਜ਼ਾਰੇ ਸਭਨਾ ਦੇ ਦਿਲ ਵਿਚ ਹਿਲਜੁਲ ਪੈਦਾ ਕਰਦੇ ਹਨ । ਦਿੱਲੀ ਤਖਤ ਦਾ ਬਾਦਸ਼ਾਹ ਜਹਾਂਗੀਰ (1569- 1627 ਈ. ) ਜਦੋਂ ਵੀ ਕਸ਼ਮੀਰ ਗਿਆ ਉੱਥੋਂ ਦੀਆਂ ਹੁਸੀਨ ਵਾਦੀਆਂ ਨੂੰ ਵੇਖ ਕੇ ਇਹੋ ਹੀ ਕਹਿੰਦਾ ਰਿਹਾ , " ਸਵਰਗ ਕਿਧਰੇ ਅਗਰ ਧਰਤੀ ਪੇ ਹੈ ਤੋ ਯਹੀਂ ਹੈ , ਯਹੀਂ ਹੈ , ਯਹੀਂ ਹੈ " ਇਸੇ ਪ੍ਰਕਾਰ ਪੰਜਾਬੀ ਸਾਹਿਤ ਧਾਰਾ ਦਾ ਪ੍ਰਮੁੱਖ ਕਵੀ ਭਾਈ ਵੀਰ ਸਿੰਘ (1872 - 1957 ਈ.) ਵੀ ਕਸ਼ਮੀਰ ਦੀ ਸੁੰਦਰਤਾ ਦਾ ਦੀਵਾਨਾ ਸੀ ਜਿਸ ਨੇ ਇਸ ਦੇ ਸੁੰਦਰ ਨਜ਼ਾਰਿਆਂ ਨੂੰ ਵੇਖ ਕੇ ਕਵਿਤਾਵਾਂ ਲਿਖੀਆਂ । ' ਵੈਰੀ ਨਾਗ ' ਦੀ ਸੁੰਦਰਤਾ ਨੂੰ ਵੇਖ ਕੇ ਆਪ ਨੇ ਲਿੱਖਿਆ ਹੈ :-

ਵੈਰੀ ਨਾਗ ਤੇਰਾ ਪਹਿਲਾ ਝਲਕਾ ਜਦ ਅੱਖੀਆਂ ਵਿੱਚ ਵੱਜਦਾ।
ਕੁਦਰਤ ਦੇ ਕਾਦਰ ਦਾ ਜਲਵਾ ਲੈ ਲੈਂਦਾ ਇੱਕ ਸੱਜਦਾ ।
ਤੇ ਸਾਰੀ ਉਮਰ " ਵਾਹ ਕਸ਼ਮੀਰੇ , ਵਾਹ ਕਸ਼ਮੀਰੇ " ਦਾ ਰਾਗ ਹੀ ਅਲਾਪਦਾ ਰਿਹਾ ।

ਇਸ ਵਿਚ ਸੰਦੇਹ ਨਹੀਂ ਕਿ ਕਸ਼ਮੀਰ ਦੀ ਵਾਦੀ ਸੁੰਦਰਤਾ ਨਾਲ ਭਰਪੂਰ ਹੈ ਪਰੰਤੂ ਹੁਣ ਨਾ ਤਾਂ ' ਡੱਲ ਝੀਲ' ਹੀ ਕੁੱਝ ਖਿੱਚ ਪਾਉਂਦੀ ਹੈ ਅਤੇ ਨਾ ਹੀ ' ਚਸ਼ਮੇ ਸ਼ਾਹੀ' ਬਾਗ ਦੀ ਪਹਿਲਾਂ ਵਾਲੀ ਦਿੱਖ ਹੀ ਰਹੀ ਹੈ। ਕਿਤਨਾ ਚੰਗਾ ਹੁੰਦਾ ਜੇ ਜਹਾਂਗੀਰ ਬਾਦਸ਼ਾਹ ਅਤੇ ਭਾਈ ਵੀਰ ਸਿੰਘ ਭਾਰਤ ਦੇ ਹੋਰ ਪ੍ਰਾਂਤਾਂ ਆਦਿ ਦੀਆਂ ਕੁਦਰਤੀ ਵਾਦੀਆਂ ਦਾ ਨਿਰੀਖਣ ਕਰਦੇ । ਜੇ ਜਹਾਂਗੀਰ ਸਿਕਿਮ ਵਾਲੇ ਪਾਸੇ ਦੀਆਂ ਵਾਦੀਆਂ ਨੂੰ ਵੇਖਦਾ ਤਾਂ ਸ਼ਾਇਦ ਹਮੇਸ਼ਾ ਲਈ ਆਪਣਾ ਤੇ ਆਪਣੀ ਬੇਗਮ ਨੂਰ ਜਹਾਂ ਦਾ ਮਕਬਰਾ ਇੱਥੇ ਹੀ ਬਣਾ ਲੈਣ ਦੀ ਇੱਛਾ ਪ੍ਰਗਟ ਕਰਦਾ ਤੇ ਇੱਥੇ ਹੀ ਉਸ ਨੂੰ ਤਸਕੀਨ ਮਿਲਦੀ । ਇੱਥੇ ਮੈਂ ਹੋਰ ਪ੍ਰਦੇਸਾਂ ਦੀ ਸੁੰਦਰਤਾ ਦੇ ਬਿਆਨ ਨੂੰ ਨਾ ਲੈ ਕੇ ਲੇਖ ਦੀ ਸੰਖੇਪਤਾ ਲਈ ਕੇਵਲ ਸਿਕਿਮ ਪ੍ਰਾਂਤ ਦੀਆਂ ਸੁੰਦਰ ਵਾਦੀਆਂ ਬਾਰੇ ਹੀ ਦੱਸਣਾ ਚਾਹਵਾਂਗਾ। ਮੈਂ ਆਪਣਾ ਸਫਰ ਸੁੰਦਰ ਸ਼ਹਿਰ ਵੱਜੋਂ ਜਾਣੇ ਜਾਂਦੇ ਚੰਡੀਗੜ੍ਹ ਤੋਂ ਆਰੰਭ ਕੀਤਾ । ਚੰਡੀਗੜ੍ਹ ਤੋਂ ਗੰਗਟੋਕ (ਸਿਕਿਮ) ਪੁੱਜਣ ਲਈ ਦਿੱਲੀ ਤੋਂ ਬਾਗਡੋਗਰਾ ਹਵਾਈ ਜਹਾਜ਼ ਰਾਹੀਂ ਜਾ ਸਕਦੇ ਹਾਂ ਜਾਂ ਰੇਲ ਦੇ ਸਫਰ ਰਾਹੀਂ ਨਿਊ ਜਲ ਪਾਈ ਗੁਰੀ ਜਾਂ ਸਿਲੀਗੁਰੀ ਜਾਣਾ ਪੈਂਦਾ ਹੈ ਜੋ

ਤਕਰੀਬਨ 12 ਘੰਟੇ ਦਾ ਸਫਰ ਹੈ ਜਹਾਜ਼ ਰਾਹੀਂ ਅੱਧੇ ਘੰਟੇ ਵਿਚ ਬਾਗਡੋਗਰਾ ਹਵਾਈ ਅੱਡੇ ਤੇ ਪੁੱਜ ਸਕਦੇ ਹਾਂ । ਅੱਗੋਂ ਟੈਕਸੀਆਂ ਰਾਹੀਂ ਗੰਗਟੋਕ ਜਾਈਦਾ ਹੈ ਜੋ ਤਕਰੀਬਨ ਚਾਰ ਘੰਟੇ ਦਾ ਸਫਰ ਹੈ । ਜੇ ਨਿਊ ਜਲ ਪਾਈ ਗੁਰੀ ਤੋਂ ਦਾਰਜਿਲਿੰਗ ਜਾਣਾ ਹੋਵੇ ਤਾਂ ਇਹ 72 ਕਿ.ਮੀ. ਦਾ ਰਸਤਾ ਹੈ । ਇੱਥੋਂ ਵੀ ਟੈਕਸੀ ਰਾਹੀਂ ਗੰਗਟੋਕ ਪੁੱਜ ਸਕਦੇ ਹਾਂ । ਇੱਥੇ ਕਾਲਕਾ ਸ਼ਿਮਲਾ ਵਾਂਗ Toy Train ਦਾਰਜੀਲਿੰਗ ਤੋਂ ਕਰਸੌਂਗ ਵੱਲ ਚੱਲਦੀ ਹੈ । ਰਸਤੇ ਵਿਚ ਸਿਮਾਨਾ ਬਾਰਡਰ ਹੈ । ਇੱਥੋਂ ਨੈਪਾਲ ਦੀ ਹੱਦ ਸ਼ੁਰੂ ਹੁੰਦੀ ਹੈ । ਨਾਲ ਹੀ ਨੇਪਾਲ ਦੀ ਪਸ਼ੂਪਤੀ ਮਾਰਕੀਟ ਹੈ ਪਰੰਤੂ ਇਸ ਥਾਂ ਜਾਣ ਲਈ ਮਨਜ਼ੂਰੀ ਲੈਣੀ ਪੈਂਦੀ ਹੈ ਜੋ ਆਪਣਾ ਪਹਿਚਾਣ ਪੱਤਰ ਦਿਖਾ ਕੇ ਮਿਲ ਜਾਂਦੀ ਹੈ । ਗੰਗਟੋਕ ਭਾਰਤੀ ਕੇਂਦਰੀ ਰਿਆਸਤ ਸਿਕਿਮ ਦੀ ਰਾਜਧਾਨੀ ਹੈ। ਇਸ ਦੀ ਸਮੁੰਦਰ ਤਲ ਤੋਂ ਉੱਚਾਈ 5480 ਫੁੱਟ ਹੈ । ਇੱਥੇ ਸਾਰਾ ਸਾਲ ਇੱਕੋ ਜਿਹਾ ਸੁਖਾਵਾਂ ਮੌਸਮ ਹੀ ਰਹਿੰਦਾ ਹੈ । ਗੰਗਟੋਕ ਉੱਤਰੀ ਪੂਰਵ ਭਾਰਤ ਦਾ ਮੁੱਖ ਟੂਰਿਸਟ ਸਥਾਨ ਹੈ । ਇਸ ਦੇ ਚਾਰ ਜ਼ਿਲੇ ਅਤੇ ਨੌਂ ਉਪ- ਤਹਿਸੀਲਾਂ ਹਨ । ਇਸ ਦਾ ਖੇਤ੍ਰਫਲ 7096

ਵਰਗ ਕਿ.ਮੀ. ਹੈ । ਦਾਰਜਿਲਿੰਗ ਤੋਂ ਗੰਗਟੋਕ ਦਾ ਫਾਸਲਾ 92 ਕਿ. ਮੀ. ਹੈ । ਘੂੰਮ ਤੋਂ ਗੰਗਟਾਕ ਨੂੰ ਰਸਤਾ ਜਾਂਦਾ ਹੈ । ਨਿਊ ਜਲ ਪਾਈ ਗੁਰੀ ਤੋਂ ਸਿੱਧਾ ਫਾਸਲਾ 125 ਕਿ. ਮੀ. ਹੈ । ਗੰਗਟੋਕ ਤੋਂ ਤੀਸਤਾ ਦਰਿਆ ਤੱਕ ਜੋ ਨਾਲ-2 ਚੱਲਦਾ ਹੈ, ਨੀਚਾਈ ਹੈ । ਗੰਗਟੋਕ ਦਾ ਆਖਰੀ ਰਾਜਾ ਭੁਟਾਨੀ ਅਤੇ ਬੋਧੀ ਸੀ । ਉਸ ਨੇ ਬੋਧੀਆਂ ਲਈ ਰਾਖਵੇਂ ਕਾਨੂੰਨ ਬਣਾਏ । ਇੱਥੋਂ ਦੇ ਨਾਗਰਿਕਾਂ ਨੂੰ ਹੀ ਪੱਕੇ ਤੌਰ ਤੇ ਰਹਿਣ ਦੇ ਹੱਕ ਪ੍ਰਾਪਤ ਹਨ। ਕੋਈ ਵੀ ਬਾਹਰੋਂ ਆ ਕੇ ਇੱਥੇ ਜ਼ਮੀਨ ਨਹੀਂ ਖਰੀਦ ਸਕਦਾ । ਸਿਕਿਮ ਟੂਰਿਜ਼ਮ ਵਿਭਾਗ ਵੱਲੋਂ ਪੰਜ ਸੀਟਾਂ ਵਾਲੇ ਹੈਲੀਕਾਪਟਰ ਰਾਹੀਂ ਯਾਤਰੂਆਂ ਨੂੰ ਸੈਰ ਕਰਾਈ ਜਾਂਦੀ ਹੈ। ਸਿਕਿਮ, ਆਸਾਮ , ਨੈਪਾਲ, ਭੂਟਾਨ , ਚੀਨ ਦੀਆਂ ਹੱਦਾਂ ਨਾਲ ਘਿਰਿਆ ਚਾਰੇ ਪਾਸਿਆਂ ਤੋਂ ਕੁਦਰਤੀ ਨਜ਼ਾਰਿਆਂ ਨਾਲ ਭਰਪੂਰ ਹੈ । ਇਸ ਦੇ ਪਰਬਤਾਂ ਦੀ ਗਿਣਤੀ ਸੰਸਾਰ ਦੇ ਤੀਸਰੇ ਉਚੇ ਪਰਬਤਾਂ ਵਿਚ ਹੁੰਦੀ ਹੈ । ਉੱਤਰੀ ਸਿਕਿਮ ਚਾਰੇ ਜ਼ਿਲਿਆਂ ਦੇ ਬਹੁਤੇ ਭਾਗ ਵਿਚ ਫੈਲਿਆ ਹੋਇਆ ਹੈ ਪਰੰਤੂ ਇੱਧਰ ਆਬਾਦੀ ਵਧੇਰੇ ਨਹੀਂ । ਮਨਗਾਨ ਉੱਤਰੀ ਸਿਕਿਮ ਦਾ ਜ਼ਿਲਾ ਹੈਡਕੁਆਰਟਰ ਹੈ। ਇਹ ਕੁਦਰਤੀ ਸੁੰਦਰਤਾ , ਜੀਵ-ਜੰਤੂ ਅਤੇ ਵਣਸਪਤੀ (Flora & Fauna) ਨਾਲ ਭਰਪੂਰ ਹੈ । ਇਹ ਪਾਸਾ ਹਿਮਾਲਿਆ ਪਰਬਤ ਦੀ ਸੁੰਦਰਤਾ ਦੇ ਦਿੱਖ ਵਾਲਾ ਹੈ। ਇੱਥੋਂ ਦੇ ਵੇਖਣ ਵਾਲੇ ਸਥਾਨਾਂ ਵਿਚੋਂ ਸੱਤ ਭੈਣਾਂ ਵਾਲਾ ਚਸ਼ਮਾ ( Seven sisters Waterfall ) , ਯੁਮਥਾਂਗ ਘਾਟੀ , ਗੁਰੂਡਾਂਗਮਾਰ ਝੀਲ , ਚੋਪਟਾ ਘਾਟੀ , ਥਾਂਗੂ ਅਤੇ ਲਾਚੁੰਗ ਹਨ । ਟਰੈਕਿੰਗ ਲਈ ਹਰੀ ਝੀਲ ਅਤੇ ਤੋਸਾਰ ਝੀਲਾਂ ਹਨ। ਗੁਰੂ ਡਾਂਗਮਾਰ ਝੀਲ ਬਾਰੇ ਪ੍ਰਸਿੱਧ ਹੈ ਕਿ ਗੁਰੂ ਨਾਨਕ ਦੇਵ ਜੀ ਤਿੱਬਤ ਵਾਲੇ ਪਾਸੇ ਤੋਂ ਗੀਆਗਾਂਗ ਪਲਾਟੋ ਤੋਂ ਇਸ ਇਲਾਕੇ ਵਿਚ ਪੁੱਜੇ । ਚਰਵਾਹਿਆਂ ਨੇ ਬੇਨਤੀ ਕੀਤੀ ਕਿ ਜਦੋਂ ਬਰਫ ਪੈ ਜਾਂਦੀ ਹੈ ਤਾਂ ਉਨ੍ਹਾਂ ਨੂੰ ਪੀਣ ਲਈ ਪਾਣੀ ਕਿੱਧਰੋਂ ਨਹੀਂ ਮਿਲਦਾ । ਗੁਰੂ ਨਾਨਕ ਦੇਵ ਜੀ ਨੇ ਆਸੇ ਪਾਸੇ ਦੇ ਖੇਤਰਾਂ ਦਾ ਜਾਇਜ਼ਾ ਲੈ ਕੇ ਡਾਂਗ ਨੂੰ ਝੀਲ ਦੀ ਬਰਫ ਵਿਚ ਗੱਡ ਦਿੱਤਾ।ਹੇਠੋਂ ਸਾਫ ਤੇ ਨਿਰਮਲ ਜਲ ਨਿਕਲ ਆਇਆ। ਉਸ ਵੇਲੇ ਤੋਂ ਝੀਲ ਦਾ ਨਾਂ ਗੁਰੂ ਡਾਂਗਮਾਰ ਪੈ ਗਿਆ । ਇੱਥੇ ਗੁਰਦਵਾਰਾ ਵੀ ਬਣਿਆ ਹੈ ।ਇਸ ਦੀ ਉਚਾਈ 18000 ਫੁੱਟ ਹੈ । ਇੱਥੇ ਆਕਸੀਜ਼ਨ ਘੱਟ ਹੋਣ ਕਰਕੇ ਵਧੇਰੇ ਸਮੇਂ ਲਈ ਨਹੀਂ ਠਹਿਰਿਆ ਜਾ ਸਕਦਾ। ਥਾਂਗੂ ਝੀਲ ਆਦਿ ਤੇ ਜਾਣ ਲਈ ਸਿਕਿਮ ਸਰਕਾਰ ਤੋਂ ਆਗਿਆ ਲੈਣੀ ਪੈਂਦੀ ਹੈ। ਥਾਂਗੂ ਝੀਲ ਵੀ ਯਾਤਰੂਆਂ ਲਈ ਆਕਰਸ਼ਨ ਦਾ ਕੇਂਦਰ ਹੈ । ਇਸ ਤੋਂ ਥੋੜਾ ਜਿਹਾ ਅੱਗੇ ਜਾ ਕੇ ਸਭ ਤੋਂ ਹੈਰਾਨ ਕਰ ਦੇਣ ਵਾਲੀ ਤੇ ਦੇਖਣ ਵਾਲੀ ਜਗਹ ਬਾਬਾ ਹਰਿਭਜਨ ਸਿੰਘ ਦਾ ਸਥਾਨ ਹੈ । ਇਹ 14000 ਫੁੱਟ ਦੀ ਉਚਾਈ ਤੇ ਹੈ । ਇੱਥੇ ਭਾਵੇ ਦਰਬਾਰ ਸਾਹਿਬ ਨਹੀਂ ਰਖਿਆ ਗਿਆ ਪਰੰਤੂ ਇਸ ਸਥਾਨ ਤੇ ਸ਼ਰਧਾ ਨਾਲ ਜਾਇਆ ਜਾਂਦਾ ਹੈ ਇੱਥੇ ਮਿਲਟਰੀ ਦੇ ਸੈਨਿਕ ਸੇਵਾ ਕਰਦੇ ਹਨ । ਬਾਬਾ ਹਰਿਭਜਨ ਸਿੰਘ ਬਾਰੇ ਕਿਹਾ ਜਾਂਦਾ ਹੈ ਕਿ ਆਪ 22-23 ਸਾਲ ਦੀ ਉਮਰ ਵਿਚ ਹੀ ਸੰਨ 1968 ਵਿਚ ਤੁਕੂਲਾ ਤੋਂ ਡੋਂਗੂ ਹਟਲਾ ਆਪਣੀ ਫੌਜੀ ਡਿਊਟੀ ਕਰਦੇ ਹੋਏ ਨਾਲੇ ਵਿਚ ਡਿੱਗ ਪਏ ਸਨ ।ਆਪ ਨੇ ਕਮਾਂਡਰ ਦੇ ਸੁਫਨੇ ਵਿਚ ਆ ਕੇ ਕੱਢਣ ਲਈ ਕਿਹਾ ਜਿੱਥੋਂ ਆਪ ਦੀ ਲਾਸ਼ ਮਿਲੀ । ਹੁਣ ਤੱਕ

ਵੀ ਇਹ ਰਾਤ ਨੂੰ ਬਾਰਡਰ ਤੇ ਆਪਣੀ ਡਿਊਟੀ ਕਰਦੇ ਹਨ ਅਤੇ ਦੁਸ਼ਮਣ ਦੀ ਹਰ ਹਰਕਤ ਤੋਂ ਫੌਜ ਨੂੰ ਜਾਣਕਾਰੀ ਦਿੰਦੇ ਹਨ।

ਚੀਨ ਵਾਲਿਆਂ ਨੇ ਵੀ ਇਨ੍ਹਾਂ ਨੂੰ ਬਾਰਡਰ ਤੇ ਡਿਊਟੀ ਦਿੰਦੇ ਹੋਏ ਵੇਖਿਆ ਹੈ। ਆਪ ਨੂੰ Invisible Man ਕਰਕੇ ਜਾਣਿਆਂ ਜਾਂਦਾ ਹੈ। ਭਾਰਤ ਸਰਕਾਰ ਵੱਲੋਂ ਆਪ ਨੂੰ ਉਸੇ ਤਰਹ ਭੱਤਾ ਅਤੇ ਹੋਰ ਸਹੂਲਤਾਂ ਦਿੱਤੀਆਂ ਗਈਆਂ ਹਨ ਅਤੇ ਹੁਣ ਵੀ ਆਪ ਨੂੰ ਛੁੱਟੀ ਮਿਲਦੀ ਹੈ। ਫੌਜੀ ਬਕਾਇਦਾ ਹਰ ਸਾਲ, ਆਪ ਦੀ ਫੋਟੋ ਲੈ ਕੇ ਆਪ ਦੇ ਘਰ ਛੁੱਟੀ ਬਿਤਾਉਣ ਲਈ ਜਾਂਦੇ ਹਨ।

ਇਸ ਥਾਂ ਤੇ ਆਪ ਦੀ ਵਰਦੀ, ਫੋਟੋ, ਬੂਟ ਆਦਿ ਰੱਖੇ ਹੋਏ ਹਨ ਜੋ ਹਰ ਰੋਜ਼ ਸਵੇਰੇ ਵਰਤੋਂ ਵਿਚ ਆਏ ਵੇਖੇ ਜਾਂਦੇ ਹਨ। ਅਸਲ ਸਥਾਨ ਦੇ ਨੇੜੇ ਹੀ ੧੯੮੨ ਵਿਚ ਇਹ ਸਥਾਨ ਬਣਾਇਆ ਗਿਆ ਹੈ। ਦੱਖਣੀ ਸਿਕਿਮ ਵਿਚ ਇਸ ਰਿਆਸਤ ਦਾ ਇੱਕੋ ਇੱਕ ਟੇਮੀ ( Temi ) ਚਾਹ ਦਾ ਬਹੁਤ ਪ੍ਰਸਿੱਧ ਬਾਗ ਹੈ। ਇੱਥੇ ਸਮਦਰੂਪਤਸੇ ਵਿਚ ਸੰਤ ਗੁਰੂ ਪਦਮਾਸੰਭਵਾ ਦਾ ੧੩੫ ਫੁੱਟ ਉੱਚਾ ਬੁੱਤ ਹੈ। ਇੱਥੋਂ ਦਾ ਰਾਕ ਗਾਰਡਨ, ਰਾਬੌਂਗ ਦਾ ਮਹਾਤਮਾ ਬੁੱਧ ਪਾਰਕ, ਗਰਮ ਪਾਣੀ ਦੇ ਚਸ਼ਮੇ, ਤੇਨਡਾਂਗ ਪਹਾੜ, ਗੁਫਾਵਾਂ ਆਦਿ ਥਾਂਵਾਂ ਵੇਖਣਯੋਗ ਹਨ। ਪੱਛਮੀ ਸਿਕਿਮ ਵਾਲੇ ਪਾਸੇ ਖਾਗਚੇਨਜੰਗਾ ਨੈਸ਼ਨਲ ਪਾਰਕ (KNP) ਹੈ। ਇੱਥੋਂ ਦੀ ਕੇਚੀਓਪਾਲਰੀ ਝੀਲ, ਫਾਂਮਰਾਂਗ ਝਰਨਾ, ਡਾਰਾਮਦਿਨ ਦਾ ਸਾਂਈ ਮੰਦਿਰ, ਜੁਰੇਲੀਡਾਗ ਵੀਊ ਪੁਆਇੰਟ, ਸਿੰਘੋਰ ਦਾ ਪੁੱਲ ਆਦਿ ਵੇਖਣਯੋਗ ਸਥਾਨ ਹਨ। ਗੰਗਟੋਕ ਦੇ ਪੂਰਬ ਵਾਲੇ ਪਾਸੇ ਤੋਂ ਕੰਚਨਜੰਗਾ ਦੀਆਂ ਬਰਫ ਨਾਲ ਲੱਦੀਆਂ ਚੋਟੀਆਂ ਨੂੰ ਵੇਖਿਆ ਜਾ ਸਕਦਾ ਹੈ। ਗੰਗਟੋਕ ਦੀਆਂ ਹੋਰ ਵੇਖਣ ਵਾਲੀਆਂ ਥਾਂਵਾਂ ਗੰਗਟਾਕ ਦਾ ਰੋਪਵੇ, ਤਾਸ਼ੀ ਵੀਊ ਪੁਆਇੰਟ, ਗਨੇਸ਼ ਟੌਕ, ਹਨੂਮਾਨ ਟੌਕ, ਅਰੀਟਾਰ ਝੀਲ, ਹਿਮਾਲੀਅਨ ਜੁਆਲੋਜੀਕਲ ਪਾਰਕ, ਈਪੀਐਸ ਚਰਚ, ਰੁਮਟੇਕ ਮਾਂਟਸਰੀ ਆਦਿ ਹਨ। ਇੱਥੋਂ ਦਾ ਰਿਆਸਤੀ ਪੰਛੀ ਲਾਲ ਪਾਂਡਾ ਹੈ ਅਤੇ ਰਿਆਸਤੀ ਬ੍ਰਿਛ ਰੋਡੋਡੈਨਡਰੋਨ ਨਿਵੀਆ ਹੈ। ਕਵੀ ਵਰਡਜ਼ਵਰਥ ਅਨੁਸਾਰ ਕੁਦਰਤ ਨੇ ਸਾਨੂੰ ਬੇਅੰਤ ਖੁਸ਼ੀਆਂ ਤੇ ਖੇੜੇ ਦਿੱਤੇ ਹਨ। ਹਰ ਮੌਸਮ ਵਿਚ ਕੁਦਰਤ ਆਪਣੀ ਵੇਸ਼ ਭੂਸ਼ਾ ਬਦਲ ਕੇ ਮਾਨਵ ਰੁੱਚੀਆਂ ਨੂੰ ਪ੍ਰਬਲ ਕਰਦੀ ਹੈ ਪਰੰਤੂ ਅਫਸੋਸ ਹੈ ਕਿ ਮਨੁੱਖ ਨੇ ਮਨੁੱਖ ਨੂੰ ਕੀ ਦਿੱਤਾ ?. ਸਿਵਾਏ ਦੁੱਖ, ਕੀਰਨੇ, ਸਾੜੇ ਤੋਂ ਹੋਰ ਕੁੱਝ ਨਹੀਂ। ਇਥੋਂ ਤੱਕ ਕਿ ਕੁਦਰਤ ਨਾਲ ਵੀ ਈਰਖਾ ਰੱਖੀ।

ਆਓ, ਕੁੱਦਰਤ ਦੇ ਮਾਸੂਮ ਤੇ ਨਿਰਛਲ ਵਤੀਰੇ ਤੋਂ ਕੁੱਝ ਸਿੱਖ ਕੇ ਹੁਸੀਨ ਵਾਦੀਆਂ ਦੀ ਤਰਹ ਆਪਣਾ ਆਪਾ ਖੇੜੇ ਵਿਚ ਲਿਆ ਕੇ ਜੀਵਨ ਵਿਚ ਸੁਹਜ ਤੇ ਸੁੰਦਰਤਾ ਦਾ ਰੰਗ ਭਰ ਸਕੀਏ।

. 09463327557

----- 0 -----

## <u>ਸਫਾ 21 ਦਾ ਬਾਕੀ</u>

ਵਿੱਚ ਡੋਬਣ ਦਾ ਕੋਝਾ ਯਤਨ ਹੈ। ਗਾਉਂਦੇ ਹਨ, 'ਦਾਰੂ ਦੇਂਦੀ ਬਜ਼ੁਰਗ ਨਚਾ, ਜਵਾਨਾਂ ਦੀ ਤਾਂ ਗੱਲ ਵੱਖਰੀ।'

'ਯਾਰ ਅਣਮੁੱਲੇ' ਤੇ 'ਮੁੰਡੇ ਦੀ ਆਦਤ' ਗੀਤਾਂ ਵਿੱਚ ਪੰਜਾਬੀ ਮੁੰਡਿਆਂ ਨੂੰ ਪੜ੍ਹਾਈ ਵੱਲੋਂ ਅਵੇਸਲੇ ਤੇ ਸੜਕ ਛਾਪ ਲੋਫਰ ਹੀ ਦੱਸਿਆ ਜਾ ਰਿਹਾ ਹੈ।

ਹੋਰ ਅਨੇਕਾਂ ਗੀਤ ਹਨ ਜਿਨ੍ਹਾਂ ਤੇ ਰੋਕ ਲਗਣੀ ਚਾਹੀਦੀ ਹੈ, ਜੋ ਪੰਜਾਬੀ ਸੱਭਿਆਚਾਰ ਦਾ ਅਕਸ ਧੁੰਦਲਾ ਕਰ ਰਹੇ ਹਨ। ਲੱਚਰ ਗੀਤ ਗਾ ਕੇ ਸੱਭਿਆਚਾਰ ਦੀ ਸੇਵਾ ਨਹੀਂ ਸਗੋਂ ਇਸ ਤੇ ਅੱਤਿਆਚਾਰ ਹੀ ਹੋ ਰਿਹਾ ਹੈ। ਗੀਤ ਤਾਂ ਉਹ ਗਾਉਣੇ ਚਾਹੀਦੇ ਹਨ, ਜਿਸ ਨਾਲ ਨੌਜਵਾਨ ਪੀੜੀ, ਸਭਿਆਚਾਰ ਅਤੇ ਸਮੁੱਚੇ ਸਮਾਜ ਦਾ ਭਲਾ ਹੋਵੇ।

ਲੱਚਰ ਗੀਤਾਂ ਨੂੰ ਗਾਉਣ ਤੇ ਰੋਕਥਾਮ ਲਈ ਇੱਕ ਸੈਂਸਰ ਬੋਰਡ ਹੋਣਾ ਜ਼ਰੂਰੀ ਹੈ। ਹਾਲੀ ਤਾਂ ਗਾਇਕ ਭਰਾਵਾਂ ਨੂੰ ਇਹੋ ਸਲਾਹ ਹੈ ਕਿ ਉਹ ਗੀਤ ਰਿਕਾਰਡ ਕਰਾਉਣ ਤੋਂ ਪਹਿਲਾਂ ਆਪਣੇ ਪਰਿਵਾਰਕ ਜੀਆਂ ਨੂੰ ਜ਼ਰੂਰ ਸੁਣਾ ਲੈਣ। ਜੇ ਉਹ ਇਹੋ ਜਿਹੇ ਗੀਤ ਸੁਣਕੇ ਸ਼ਰਮ ਮਹਿਸੂਸ ਕਰਨ ਤਾਂ ਇਹ ਗੀਤ ਨਾ ਗਾਏ ਜਾਣ।

ਸੋ ਅਖੀਰ ਵਿੱਚ ਗਾਇਕ ਭਰਾਵੋ, ਮੈਂ ਵੀ ਤੁਹਾਨੂੰ ਗਾ ਕੇ ਹੀ ਅਰਜ਼ ਕਰਦਾ ਹਾਂ ਕਿ :-

**ਮਾਖਿਉਂ ਮਿੱਠੀ ਮਾਂ-ਬੋਲੀ ਵਿੱਚ ਜ਼ਹਿਰ ਮਿਲਾਉਂਦੇ ਹੋ।**
**ਗਾਉਣ ਵਾਲਿਓ ਹੋਸ਼ ਕਰੋ ਕਿਉਂ ਲੱਚਰ ਗਾਉਂਦੇ ਹੋ।**

*76963-57646*

# ਛੇਤੀ ਫੈਸਲਾ ਨਾ ਕਰਨਾ ਹੈ - ਦੋ ਚਿੱਤੀ

*ਗੁਰਦਰਸ਼ਨ ਸਿੰਘ ਮਾਵੀ*

ਜਿੰਦਗੀ ਵਿੱਚ ਹਰ ਆਦਮੀ ਨੂੰ ਕਦੇ ਨਾ ਕਦੇ ਦੋ ਚਿੱਤੀ ਦਾ ਸ਼ਿਕਾਰ ਹੋਣਾ ਪੈਂਦਾ ਹੈ। ਅਸਲ ਵਿੱਚ ਆਦਮੀ ਨੇ ਜਦੋਂ ਦੋ ਮੁਨਾਫਿਆਂ ਵਿਚੋਂ ਇਕ ਨੂੰ ਚੁਣਨਾ ਹੁੰਦਾ ਹੈ ਤਾਂ ਉਹ ਦੋ ਚਿੱਤੀ ਵਿੱਚ ਫਸ ਜਾਂਦਾ ਹੈ। ਦੋਵੇਂ ਮੁਨਾਫੇ ਉਸਨੂੰ ਚੰਗੇ ਲੱਗਦੇ ਹਨ ਪਰ ਕਿਸ ਨੂੰ ਚੁਣੇ ਤੇ ਕਿਸ ਨੂੰ ਛੱਡੇ, ਉਸ ਬਾਰੇ ਉਹ ਆਪ ਫੈਸਲਾ ਛੇਤੀ ਨਹੀਂ ਕਰ ਸਕਦਾ। ਦੋ ਚਿੱਤੀ ਵਿੱਚੋਂ ਬਾਹਰ ਨਿਕਲਣ ਨਾਲ ਸਲਾਹ ਕਰਦਾ ਹੈ। ਵਖੋ ਵਖਰੀਆਂ ਸਲਾਹਾਂ ਮਿਲਣ ਕਾਰਨ ਅਜੇ ਵੀ ਉਸ ਦਾ ਮਨ ਇਕ ਟੁੱਕ ਫੈਸਲਾ ਨਹੀਂ ਕਰ ਸਕਦਾ। ਫੈਸਲੇ ਵੇਲੇ ਇੱਕ ਮੁਨਾਫੇ ਦੀ ਕੁਰਬਾਨੀ ਦੇਣੀ ਪੈਂਦੀ ਹੈ। ਇੱਕ ਦੋਸਤ ਦੀ ਪ੍ਰਿੰਸੀਪਲ ਦੇ ਤੌਰ ਤੇ ਤਰੱਕੀ ਹੋ ਗਈ ਪਰ ਘਰ ਛੱਡ ਕੇ ਦੂਰ ਜਾਣਾ ਪੈਣਾ ਸੀ। ਉਹ ਤਰੱਕੀ ਵੀ ਚਾਹੁੰਦਾ ਸੀ ਤੇ ਘਰ ਦੇ ਨੇੜੇ ਰਹਿਣਾ ਵੀ। ਦੋਹਾਂ ਵਿੱਚੋਂ ਇੱਕ ਚੁਣਨ ਲਈ ਉਸਨੇ ਕਈਆਂ ਨਾਲ ਸਲਾਹ ਕੀਤੀ ਪਰ ਫੈਸਲਾ ਆਪਣੇ ਮਨ ਦਾ ਹੀ ਮੰਨਿਆ। ਇਕ ਸਵਾਰਥ (ਘਰ ਰਹਿਣ ਦਾ) ਛੱਡ ਕੇ ਦੂਜੇ ਸਵਾਰਥ ਨੂੰ ਚੁਣਨਾ ਉਹ ਨੂੰ ਚੰਗਾ ਲੱਗਿਆ। ਇਸ ਤਰ੍ਹਾਂ ਘਰ ਛੱਡਣ ਦੀ ਕੁਰਬਾਨੀ ਕਰਨੀ ਪਈ। ਇਸੇ ਤਰ੍ਹਾਂ ਮਹਿੰਗੀ ਚੀਜ਼ ਖਰੀਦਣ ਵੇਲੇ, ਰਿਸ਼ਤਾ ਕਰਨ ਵੇਲੇ, ਵਪਾਰ ਸ਼ੁਰੂ ਕਰਨ ਵੇਲੇ ਦੋ ਚਿੱਤੀ ਆ ਹੀ ਜਾਂਦੀ ਹੈ। ਆਪਣੇ ਹਾਲਾਤ ਅਨੁਸਾਰ ਕਿਹੜਾ ਫੈਸਲਾ ਲਾਹੇਵੰਦ ਹੈ, ਉਸ ਨੂੰ ਵੇਖ ਕੇ ਇਕ ਫੈਸਲਾ ਕਰਨਾ ਚਾਹੀਦਾ ਹੈ। ਫੈਸਲਾ ਲੈਣ ਤੋਂ ਬਾਅਦ ਵਾਧਾ-ਘਾਟਾ ਨਹੀਂ ਸੋਚਣਾ ਚਾਹੀਦਾ। ਦ੍ਰਿੜ੍ਹਤਾ ਨਾਲ ਸਾਰੇ ਪੱਖ ਸੋਚ ਕੇ ਕੀਤਾ ਗਿਆ ਫੈਸਲਾ ਕੰਮ ਨੂੰ ਕਾਮਯਾਬੀ ਬਖਸ਼ਦਾ ਹੈ। ਜੋ ਫੈਸਲਾ ਕਰ ਲਿਆ ਉਸ ਨੂੰ ਹੋਰ ਲਾਹੇਵੰਦ ਬਨਾਉਣ ਵੱਲ ਧਿਆਨ ਦੇਣਾ ਚਾਹੀਦਾ ਹੈ।

ਕਈ ਬੰਦੇ ਨਿੱਕੇ ਨਿੱਕੇ ਫੈਸਲੇ ਕਰਨ ਲੱਗਿਆਂ ਦੋ ਚਿੱਤੀ ਵਿੱਚ ਪੈ ਜਾਂਦੇ ਹਨ। ਅਜਿਹੇ ਬੰਦੇ ਆਪਣੇ ਲਈ ਕਪੜੇ, ਬੂਟ, ਸਵੈਟਰ, ਟੀ.ਵੀ. ਕੂਲਰ ਆਦਿ ਖਰੀਦਣ ਵੇਲੇ ਦੋਸਤਾਂ ਨੂੰ ਨਾਲ ਲੈ ਜਾਣਗੇ ਤਾਂ ਜੋ ਮਨ ਦੀ ਦੁਬਿਧਾ, ਸ਼ੰਕਾ, ਦੋ ਚਿੱਤੀ ਦੂਰ ਕਰਨ ਲਈ ਉਨ੍ਹਾਂ ਦੀ ਸਲਾਹ ਲੈ ਸਕੇ। ਉਨ੍ਹਾਂ ਵਿੱਚ ਫੈਸਲਾ ਲੈਣ ਦੀ ਘਾਟ, ਆਤਮ-ਵਿਸਵਾਸ਼ ਦਾ ਡੋਲਣਾ ਅਤੇ ਮਨ ਭਟਕਦੇ ਰਹਿਣ ਦੀ ਸੰਭਾਵਨਾ ਹੁੰਦੀ ਹੈ। ਫੈਸਲਾ ਕਰਨ ਲਈ ਦੋਸਤਾਂ-ਮਿੱਤਰਾਂ ਦੇ ਗਿਆਨ ਦਾ ਲਾਭ ਵੀ ਲਵੋ ਪਰ ਲਾਈ ਲੱਗ ਨਾ ਬਣੋ। ਕਈ ਆਦਮੀ ਆਪ ਫੈਸਲਾ ਕਰ ਕੇ ਫਿਰ ਪਛਤਾਉਣ ਲੱਗ ਪੈਂਦੇ ਹਨ ਜੋ ਕਮਜ਼ੋਰੀ ਦੀ ਨਿਸ਼ਾਨੀ ਹੈ। ਹਰ ਇੱਕ ਦੇ ਹਾਲਾਤ ਵੱਖ ਵੱਖ ਹੋਣ ਕਰਕੇ ਫੈਸਲੇ ਵੱਖ ਵੱਖ ਹੋਣਗੇ ਪਰ ਆਪਣੇ ਹਾਲਾਤ ਵੇਖ ਕੇ ਕੀਤਾ ਫੈਸਲਾ ਵਧੀਆ ਤੇ ਹੰਢਣਸਾਰ ਹੁੰਦਾ ਹੈ। ਆਪਣੇ ਫੈਸਲੇ ਤੇ ਖੁਸ਼ ਰਹੋ ਅਤੇ ਮਾਣ ਮਹਿਸੂਸ ਕਰੋ। ਫੈਸਲੇ ਤੋਂ ਬਾਅਦ ਹੋਰ ਲੋਕਾਂ ਦੀਆਂ ਗੱਲਾਂ ਸੁਣ ਕੇ ਮਨ ਖਰਾਬ ਨਾ ਕਰੋ। ਦੋ ਚਿੱਤੀ ਦੂਰ ਕਰਨ ਵਿੱਚ ਤੁਹਾਡੀ ਪੜ੍ਹਾਈ, ਪੁਰਾਣਾ ਤਜ਼ਰਬਾ, ਉਸ ਕੰਮ ਬਾਰੇ ਗਿਆਨ ਅਤੇ ਚੰਗੇ ਫੈਸਲੇ ਲੈਣ ਦੀ ਯੋਗਤਾ ਬਹੁਤ ਮਦਦ ਕਰਦੀ ਹੈ। ਦੋ ਚਿੱਤੀ ਤੋਂ ਜਿੰਨੀ ਛੇਤੀ ਛੁਟਕਾਰਾ ਪਾ ਸਕਦੇ ਹੋ ਉਨਾ ਹੀ ਚੰਗਾ ਹੈ। ਬਹੁਤੀ ਦੇਰ ਦੀ ਦੋ ਚਿੱਤੀ ਮਾਨਸਿਕ ਪ੍ਰੇਸ਼ਾਨੀ ਦਾ ਕਾਰਨ ਬਣ ਜਾਂਦੀ ਹੈ। ਜਿਸ ਨਾਲ ਭੁੱਖ ਘੱਟ ਲੱਗਣੀ ਨੀਂਦ ਘੱਟ ਆਉਣੀ ਸ਼ੁਰੂ ਹੋ ਜਾਂਦੀ ਹੈ। ਸੁਹਿਰਦ ਦੋਸਤ-ਮਿੱਤਰ ਤੇ ਰਿਸ਼ਤੇਦਾਰ ਵੀ ਚੰਗਾ ਹੱਲ ਦਸ ਸਕਦੇ ਹਨ।

---- 0 ----

98148- 51298

**ਇੱਕ ਗੁੱਗੇ ਦੇ ਨਾਲ ਦਾ ਹੈਸੀ ਮੀਰਾਂ ਪੀਰ।**
**ਉਸਨੇ ਭੀ ਨਾ ਛੱਡਿਆ ਕੋਈ ਸਿੰਘ ਅਮੀਰ॥**

*ਭਾਈ ਦਿੱਤ ਸਿੰਘ ਗਿਆਨੀ*

**ਸਾਰਾ ਜਗਤ ਖੁਸ਼ੀ ਹੈ ਵਸਦਾ।**
**ਆਪਣੇ ਰੰਗਾਂ ਅੰਦਰ ਰਸਦਾ।**
**ਪਰ ਨਾ ਕਿਸੇ ਪਕੜਦਾ ਮੀਆਂ।**
**ਸੁਖਤੇ ਵੱਸਨ ਮਾਵਾਂ ਧੀਆਂ।**
**ਪਰ ਇਹ ਸਿੱਖ ਨਮਾਣੇ ਚਾਇ।**
**ਤੁਰਤ ਪੀਰ ਨੇ ਪਕੜੇ ਆਇ।**
**ਫਿਰਨ ਮਰਦ ਪਕੜੀਆਂ ਨਾਰਾਂ।**
**ਕਰਦਾ ਮਨ ਭਾਂਵਦੀ ਮਾਰਾਂ।**

*ਭਾਈ ਦਿੱਤ ਸਿੰਘ ਗਿਆਨੀ*

1 ਸਤੰਬਰ 'ਤੇ ਵਿਸ਼ੇਸ਼

# ਜੋੜ-ਮੇਲਾ
# ਗੁਰਦੁਆਰਾ ਕੰਧ ਸਾਹਿਬ ਬਟਾਲਾ

ਗੁਰਦੁਆਰਾ ਸ੍ਰੀ ਕੰਧ ਸਾਹਿਬ ਬਟਾਲਾ (ਗੁਰਦਾਸਪੁਰ ਦੀ ਇਤਿਹਾਸਕਤਾ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਆਹ-ਪੁਰਬ ਨਾਲ ਜੁੜੀ ਹੋਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਆਹ, ਬਾਬਾ ਮੂਲ ਚੰਦ ਜੀ ਅਤੇ ਬੀਬੀ ਚੰਦੋ ਰਾਣੀ ਦੀ ਬੇਟੀ "ਬੀਬੀ ਸੁਲੱਖਣੀ ਜੀ", ਨਾਲ ਬਟਾਲਾ ਵਿਖੇ ਹੋਇਆ। ਜਦੋਂ ਗੁਰੂ ਜੀ ਦੀ ਕੁੜਮਾਈ ਹੋਈ, ਉਸ ਸਮੇਂ ਆਪ ਜੀ, ਸੁਲਤਾਨਪੁਰ ਲੋਧੀ ਵਿਖੇ, ਮੋਦੀਖਾਨੇ ਦੀ ਨੌਕਰੀ ਕਰਦੇ ਸਨ। ਡਾ: ਸਾਹਿਬ ਸਿੰਘ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੁੜਮਾਈ ਵਿਸਾਖ ਵਦੀ ਇੱਕ, ਸੰਮਤ 1542, ਵਿਸਾਖ ਦੀ 5 ਤਰੀਕ ਸੀ। ਉਸ ਵੇਲੇ ਗੁਰੂ ਜੀ ਦੀ ਉਮਰ 16 ਸਾਲ ਸੀ ਅਤੇ ਵਿਆਹ 24 ਜੇਠ 1544 ਸੰਮਤ ਨੂੰ ਹੋਇਆ। ਪੁਰਾਤਨ ਜਨਮ ਸਾਖੀ, ਪੰਨਾ 57 ਅਨੁਸਾਰ, "ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਆਹ ਦਾ ਦਿਨ ਪੱਕਾ ਹੋਇਆ ਤਾਂ ਬਾਬਾ ਮਹਿਤਾ ਕਾਲੂ ਜੀ, ਸੁਨੇਹਾ ਦੇਣ ਲਈ, ਰਾਏ ਬੁਲਾਰ ਕੋਲ ਗਿਆ ਤੇ ਆਖਿਆ, "ਰਾਏ ਜੀ! ਨਾਨਕ, ਤੁਹਾਡੇ "ਦਾਸ" ਦਾ ਵਿਆਹ ਹੈ। "ਦਾਸ" ਸ਼ਬਦ ਸੁਣ ਕੇ, ਰਾਏ ਬੁਲਾਰ ਡਾਢਾ ਤੰਗ ਹੋਇਆ ਤੇ ਉਸ ਨੂੰ ਡਾਢਾ ਗੁੱਸਾ ਆਇਆ। ਉਸ ਨੇ ਕਿਹਾ, "ਹੇ ਕਾਲੂ! ਤੇਰੀ ਮੱਤ ਨੂੰ ਕੀ ਹੋਇਆ ਹੈ, ਉਹ ਤੇਰਾ "ਦਾਸ" ਹੈ? ਉਹ "ਦਾਸ" ਤਾਂ ਨਹੀਂ, ਉਹ ਤਾਂ ਸਰਬੱਤ ਦਾ ਮਾਲਕ ਅਤੇ ਪਾਲਕ ਹੈ। ਕਾਲੂ ਜੀ ਨੇ ਰਾਏ ਬੁਲਾਰ ਤੋਂ ਆਗਿਆ ਲਈ ਅਤੇ ਸੁਲਤਾਨਪੁਰ ਲੋਧੀ ਗਏ।

ਬਾਬਾ ਮਹਿਤਾ ਕਾਲੂ ਜੀ, ਸਮਾਜ ਵਿੱਚ ਚੰਗੀ ਇੱਜਤ ਮਾਣ ਵਾਲੇ, ਵਿਅਕਤੀ ਸਨ। ਸਰਕਾਰੀ ਕਰਮਚਾਰੀ (ਪਟਵਾਰੀ-ਖੇਤ-ਪ੍ਰਬੰਧਕ) ਹੋਣ ਕਰਕੇ, ਉਨ੍ਹਾਂ ਦੀ ਸਾਂਝ ਵੱਡੇ ਵੱਡੇ ਅਫਸਰਾਂ ਤੱਕ ਹੋਣੀ ਸੁਭਾਵਿਕ ਹੀ ਸੀ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੰਞ ਵਿੱਚ, ਇਲਾਕੇ ਦੇ ਉੱਚ ਅਫਸਰ, ਉੱਚੀ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਪ੍ਰਤਿਭਾ ਵਾਲੇ ਲੋਕ ਸ਼ਾਮਲ ਹੋਏ। ਬਰਾਤ ਪੂਰੀ ਸ਼ਾਨੋ ਸ਼ੌਕਤ ਨਾਲ ਬਟਾਲੇ ਪਹੁੰਚੀ।

ਰਿਵਾਜ ਅਨੁਸਾਰ, ਗੁਰੂ ਜੀ ਦੀਆਂ "ਸਾਲੀਆਂ ਨੇ ਹਾਸਾ ਮਖੌਲ ਕਰਨ ਲਈ, ਗੁਰੂ ਜੀ (ਲਾੜੇ) ਦਾ ਮੰਜਾ, ਇੱਕ ਢੱਠੀ ਜਿਹੀ ਕੱਚੀ ਕੰਧ ਦੇ ਨੇੜੇ ਡਾਹ ਦਿੱਤਾ। ਗੁਰੂ ਜੀ ਮੁਸਕਾਏ ਅਤੇ ਬਚਨ ਕੀਤਾ "ਇਹ ਕੰਧ ਚਾਰ ਯੁੱਗ ਨਹੀਂ ਢੱਠੇਗੀ"। **"ਅਟਲ ਬਚਨ ਨਾਨਕ ਗੁਰ ਕੇਰਾ"** (ਅੰਗ 630) ਅਨੁਸਾਰ ਉਹੀ ਇਤਿਹਾਸਕ ਕੰਧ (ਕੱਚੀ ਕੰਧ) ਬਟਾਲਾ ਸ਼ਹਿਰ ਵਿੱਚ ਅਜੇ ਵੀ ਸਥਿਤ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਦੀ ਸਾਂਭ ਸੰਭਾਲ ਲਈ, ਇਸ ਦੇ ਆਲੇ ਦੁਆਲੇ 'ਸ਼ੀਸ਼ਾ' ਲਗਵਾ ਦਿੱਤਾ ਗਿਆ ਹੈ। ਇਥੇ ਹੀ ਗੁਰਦੁਆਰਾ 'ਸ੍ਰੀ ਕੰਧ ਸਾਹਿਬ' ਸੁਸ਼ੋਭਤ ਹੈ। ਇਸ ਸਾਲ ਪਹਿਲੀ ਸਤੰਬਰ ਨੂੰ ਗੁਰੂ ਜੀ ਦਾ ਵਿਆਹ-ਪੁਰਬ ਮਨਾਇਆ ਜਾ ਰਿਹਾ ਹੈ। ਹਰ ਸਾਲ ਇਸ ਪੁਰਬ ਤੇ ਸ਼ਹਿਰ ਬਟਾਲਾ ਵਿਖੇ ਭਾਰੀ ਦੀਵਾਨ ਸਜਦੇ ਹਨ। ਸੁਲਤਾਨਪੁਰ ਲੋਧੀ ਤੋਂ, ਰਿਵਾਇਤ ਅਨੁਸਾਰ, ਸੰਗਤ ਰੂਪ ਵਿੱਚ ਗੁਰੂ ਜੀ ਦੀ ਬਰਾਤ, ਗੁਰਬਾਣੀ ਦਾ ਕੀਰਤਨ ਕਰਦੀ ਹੋਈ, ਬਟਾਲਾ ਸ਼ਹਿਰ ਪਹੁੰਚਦੀ ਹੈ। ਗੁਰੂ ਜੀ ਦੀ ਆਈ ਇਸ ਸੰਗਤ (ਬਰਾਤ) ਦਾ, ਸਮੂਹ ਇਲਾਕੇ ਦੀਆਂ ਸੰਗਤਾਂ ਅਤੇ ਪ੍ਰਬੰਧਕਾਂ ਵਲੋਂ ਨਿੱਘਾ ਸੁਆਗਤ ਕੀਤਾ ਜਾਂਦਾ ਹੈ। ਥਾਂ-ਥਾਂ ਤੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ, ਅਟੁੱਟ ਗੁਰੂ ਜੀ ਕੇ ਸੁਆਦੀ ਲੰਗਰ ਵਰਤਦੇ ਹਨ। ਕੀਰਤਨ ਦਰਬਾਰ ਸੱਜਦੇ ਹਨ। ਰਾਤ ਸਮੇਂ ਨਿਸ਼ਕਾਮ ਕੀਰਤਨੀ ਜੱਥਾ (ਡਾ. ਸ਼ਿਵ ਸਿੰਘ ਜੀ) ਗੁਰਦਾਸਪੁਰ ਵਾਲਿਆਂ ਦਾ ਕੀਰਤਨ ਸੁਣਨ ਲਈ, ਸੰਗਤਾਂ ਵਿੱਚ ਕਾਫੀ ਉਤਸ਼ਾਹ ਹੁੰਦਾ ਹੈ। ਪੁਰਾਤਨ ਜਨਮ ਸਾਖੀ ਪੰਨਾ 61 ਅਨੁਸਾਰ, "ਜੰਞ" ਤਿੰਨ ਦਿਨ ਬਟਾਲਾ ਵਿਖੇ ਰਹੀ ਅਤੇ ਚੌਥੇ ਦਿਨ ਵਿਦਾ ਹੋਈ।

*ਡਾ: ਰਛਪਾਲ ਸਿੰਘ ਬਾਠ*

----- 0 -----

# ਗੁਰਮਤਿ ਵਿੱਚ ਕਿਰਤ ਦੀ ਮਹੱਤਤਾ

ਪ੍ਰੋ: ਕਿਰਪਾਲ ਸਿੰਘ ਬਡੂੰਗਰ
ਸਾਬਕਾ ਪ੍ਰਧਾਨ,
ਸ਼੍ਰੋ: ਗੁ: ਪ੍ਰ: ਕਮੇਟੀ,
ਸ਼੍ਰੀ ਅੰਮ੍ਰਿਤਸਰ।

ਜੰਗਲੀ ਯੁੱਗ ਤੋਂ ਲੈ ਕੇ ਅੱਜ ਦੇ ਵਿਗਿਆਨਕ ਯੁੱਗ ਤਕ ਮਨੁੱਖ ਨੇ ਜਿੰਨਾ ਵੀ ਵਿਕਾਸ ਕੀਤਾ ਹੈ ਆਪਣੀ ਅਣਥੱਕ ਮਿਹਨਤ ਅਤੇ ਘਾਲਣਾ ਨਾਲ ਕੀਤਾ ਹੈ। ਮਨੁੱਖ ਨੂੰ ਆਦਿ ਕਾਲ ਤੋਂ ਹੀ ਆਪਣੇ ਜੀਵਨ ਨੂੰ ਕਾਇਮ ਰੱਖਣ ਲਈ ਤੇ ਜੀਵਨ ਦੇ ਨਿਰਬਾਹ ਲਈ ਪ੍ਰਕ੍ਰਿਤੀ ਦੀਆਂ ਤਾਕਤਾਂ ਦਾ ਸਾਹਮਣਾ ਕਰਨ ਦੇ ਨਾਲ ਨਾਲ ਸਖਤ ਮਿਹਨਤ ਕਰਨੀ ਪਈ ਹੈ। ਸਮਾਜਕ ਵਿਵਸਥਾ ਦੇ ਸਥਾਪਤ ਹੋਣ ਨਾਲ ਮਨੁੱਖ ਮਨੁੱਖ ਵਿੱਚ ਵਿਤਕਰਾ ਹੋਣ ਲੱਗਾ। ਕੁੱਝ ਮਨੁੱਖ ਆਗੂ ਬਣਨ ਲੱਗੇ ਕੁੱਝ ਅਧੀਨ ਹੋ ਗਏ। ਸਮਾਜਕ ਤਰੱਕੀ ਦੇ ਨਾਲ ਸਮਾਜਕ ਵੰਡਾਂ ਤੇ ਵਰਗ ਹੋਰ ਮਜਬੂਤ ਹੋਣ ਲੱਗੇ। ਕੁਝ ਲੋਕ ਕੰਮ ਲੈਣ ਵਾਲੇ ਹੋ ਗਏ ਕੁਝ ਕੰਮ ਕਰਨ ਵਾਲੇ ਹੋ ਗਏ। ਇਸ ਤਰ੍ਹਾਂ ਕੁੱਝ ਲੋਕ ਦੂਜਿਆਂ ਦੇ ਕੰਮ ਦਾ ਲਾਭ ਉਠਾਉਣ ਲੱਗੇ। ਭਾਰਤੀ ਸਮਾਜ ਚਾਰ ਵਰਨਾਂ ਵਿਚ ਵੰਡਿਆ ਗਿਆ। ਕੰਮ ਦਾ ਭਾਰ ਨਿਚਲੇ ਵਰਗ ਦੇ ਲੋਕਾਂ ਤੇ ਆ ਗਿਆ। ਇਨ੍ਹਾਂ ਨੂੰ ਸ਼ੂਦਰ ਕਿਹਾ ਜਾਂਦਾ ਸੀ। ਬ੍ਰਾਹਮਣ, ਖਤਰੀ ਤੇ ਵੈਸ਼ ਤਿੰਨੇ ਵਰਗ ਇਨ੍ਹਾਂ ਦਾ ਸ਼ੋਸ਼ਣ ਕਰਨ ਲੱਗੇ। ਸਮਾਜ ਦੇ ਵਿਕਾਸ ਵਿੱਚ ਵਧੇਰੇ ਯੋਗਦਾਨ ਗਰੀਬ ਤੇ ਨਿਚਲੇ ਵਰਗ ਦੇ ਲੋਕਾਂ ਦਾ ਹੀ ਪਾਇਆ ਹੋਇਆ ਹੈ। ਇਸਦੇ ਬਾਵਜੂਦ ਇਨ੍ਹਾਂ ਲੋਕਾਂ ਦਾ ਸਮਾਜ ਵਿਚ ਤ੍ਰਿਸਕਾਰ ਕੀਤਾ ਜਾਂਦਾ ਸੀ।ਇਸ ਤਰ੍ਹਾਂ ਕੰਮ ਕਰਨ ਵਾਲਾ ਵਰਗ ਗਰੀਬੀ ਹੇਠ ਪਿਸ ਕੇ ਕਮਜ਼ੋਰ ਹੁੰਦਾ ਗਿਆ। ਇਸ ਦੇ ਮੁਕਾਬਲੇ 'ਤੇ ਦੂਜੇ ਵਰਗ ਵਿਹਲੜ ਅਤੇ ਦਲਿਦਰੀ ਹੋ ਗਏ ਸਨ।ਗੁਰੂ ਨਾਨਕ ਦੇਵ ਜੀ ਨੇ ਇਸ ਧਰਤੀ ਉੱਤੇ ਪਹਿਲੀ ਵਾਰ ਕਿਰਤ ਦੀ ਮਹਾਨਤਾ ਨੂੰ ਉਜਾਗਰ ਕੀਤਾ। ਉਨ੍ਹਾਂ ਨੇ ਮਲਕ ਭਾਗੋ ਦੀ ਕਮਾਈ ਨੂੰ ਪਾਪ ਦੀ ਕਮਾਈ ਦਸਿਆ ਤੇ ਉਨ੍ਹਾਂ ਦਾ ਭੋਜਨ ਖਾਣ ਤੋਂ ਇਨਕਾਰ ਕਰ ਦਿੱਤਾ। ਗੁਰੂ ਜੀ ਨੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਨੂੰ ਉੱਤਮ ਸਮਝਿਆ ਕਿਉਂਕਿ ਇਹ ਦਸਾਂ ਨੌਹਾਂ ਦੀ ਕਿਰਤ ਕਮਾਈ ਕਰਕੇ ਤਿਆਰ ਕੀਤੀ ਗਈ ਸੀ। ਗੁਰੂ ਜੀ ਨੇ ਆਪਣੇ ਆਪ ਨੂੰ ਕਿਰਤ ਕਮਾਈ ਕਰਨ ਵਾਲੇ ਅਖੌਤੀ ਨੀਚ ਵਰਗਾਂ ਦੇ ਲੋਕਾਂ ਦਾ ਸਾਥੀ ਹੋਣ ਦਾ ਐਲਾਨ ਕੀਤਾ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕ ਤਿਨਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥ (15)

ਬ੍ਰਾਹਮਣ ਖਤਰੀ ਤੇ ਵੈਸ਼ ਵਰਗ ਤੋਂ ਇਲਾਵਾ ਜੋਗੀ, ਸੰਨਿਆਸੀ, ਕਾਜੀ ਅਤੇ ਹੋਰ ਅਖੌਤੀ ਧਾਰਮਿਕ ਵਿਅਕਤੀ ਵੀ ਆਪ ਹੱਥਾਂ ਨਾਲ ਕਮਾ ਕੇ ਖਾਣਾ ਪਾਪ ਸਮਝਦੇ ਸਨ ਦੂਜਿਆਂ ਤੋਂ ਦਾਨ ਲੈਣਾ ਵੱਢੀਆ ਲੈਣੀਆਂ ਆਪਣਾ ਅਧਿਕਾਰ ਮੰਨਦੇ ਸਨ। ਗੁਰੂ ਨਾਨਕ ਦੇਵ ਜੀ ਨੇ ਭਾਰਤੀ ਸਮਾਜ ਵਿੱਚ ਸਭ ਤੋਂ ਵੱਡੀ ਕ੍ਰਾਂਤੀ ਇਹ ਲਿਆਂਦੀ ਕਿ ਉਨ੍ਹਾਂ ਨੇ ਧਰਮ ਨੂੰ ਕਿਰਤ ਨਾਲ ਜੋੜ ਦਿੱਤਾ। ਉਨ੍ਹਾਂ ਨੇ ਕਿਰਤ ਕਰਨ ਅਤੇ ਨਾਮ ਜਪਣ ਵਾਲੇ ਨੂੰ ਹੀ ਸੱਚਾ, ਧਾਰਮਿਕ ਤੇ ਗਿਆਨ ਦਾ ਅਧਿਕਾਰੀ ਮੰਨਿਆ ਹੈ। ਗੁਰੂ ਜੀ ਨੇ ਲੋਕਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਲਈ ਘਰ ਬਾਰ ਛਡਣ ਤੋਂ ਰੋਕਿਆ ਤੇ ਗ੍ਰਹਿਸਤ ਵਿੱਚ ਰਹਿੰਦਿਆ ਨਾਮ ਜਪਣ, ਦਸਾਂ ਨੌਹਾਂ ਦੀ ਕਿਰਤ ਕਰਨ ਤੇ ਵੰਡ ਛਕਣ ਦਾ ਮਾਰਗ ਦਰਸਾਇਆ।ਗੁਰੂ ਜੀ ਨੇ ਦਰਿਦਰ ਦੀ ਥਾਂ ਉੱਦਮ ਕਰਨ ਦਾ ਉਪਦੇਸ਼ ਦਿਤਾ: -

ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ॥ (815)

ਉਦਮ ਕਰੇਦਿਆ ਜੀਉ ਤੂ ਕਮਾਵਦਿਆ ਸੁਖ ਭੁੰਚੁ॥
ਧਿਆਇਦਿਆ ਤੂ ਪ੍ਰਭੂ ਮਿਲਿ ਨਾਨਕ ਉਤਰੀ ਚਿੰਤ॥ (522)

ਗੁਰੂ ਨਾਨਕ ਦੇਵ ਜੀ ਨੇ ਮੂਲ-ਮੰਤਰ ਵਿੱਚ ਹੀ ਅਕਾਲ-ਪੁਰਖ ਨੂੰ "ਕਰਤਾ ਪੁਰਖ" ਲਿਖਿਆ ਹੈ। ਸੱਚਮੁੱਚ ਹੀ ਅਕਾਲਪੁਰਖ ਸਭ ਤੋਂ ਵੱਡਾ ਕਿਰਤੀ ਹੈ - ਕਰਤਾ-

ਕਰਤਾਰ ਹੈ। ਉੱਚਤਮ ਕਲਾਕਾਰ ਹੈ। ਵਿਲੱਖਣ ਸ਼ਿਲਪਕਾਰ ਹੈ। ਇਹ ਸ੍ਰਿਸ਼ਟੀ, ਪ੍ਰਕ੍ਰਿਤੀ ਅਰਥਾਤ ਤ੍ਰਿਭਵਣ ਉਸੇ ਅਕਾਲ ਪੁਰਖ ਦੀ ਸਾਜੀ, ਸਵਾਰੀ ਅਤੇ ਸ਼ਿੰਗਾਰੀ ਅਨਮੋਲ, ਅਦਭੁੱਤ ਅਤੇ ਚਮਤਕਾਰੀ ਕਿਰਤ ਹੈ, "ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥" (06) ਅਤੇ ਉਹ ਇਸ ਨੂੰ ਬਣਾਉਂਦਾ ਅਤੇ ਢਾਹੁੰਦਾ ਰਹਿੰਦਾ ਹੈ। ਇਹ ਉਸ ਦੀ ਖੇਡ ਹੈ। ਗੁਰਵਾਕ ਹੈ:-

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥
(19)

ਤਥਾ

ਕਈ ਬਾਰ ਪਸਰਿਓ ਪਾਸਾਰ॥
(276)

ਤਥਾ

ਨਾਨਕ ਸਚੇ ਕੀ ਸਾਚੀ ਕਾਰ ॥
(ਜਪੁਜੀ ਸਾਹਿਬ)

ਤਥਾ

ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ ॥ (935)

ਇਹ ਮਨੁੱਖ ਉਸੇ ਸਿਰਜਨਹਾਰੇ "ਭੰਜਨ-ਘੜਨ ਸਮਰੱਥ ਸੁਆਮੀ" ਦੀ ਅੰਸ਼-ਵੰਸ਼ ਹੈ। ਜੋ ਮਨੁੱਖ ਕਿਰਤ ਤੋਂ ਕੰਨੀ ਕਤਰਾਉਂਦਾ ਹੈ, ਵੇਹਲੜ ਅਤੇ ਸਮਾਜ ਉੱਤੇ ਬੋਝ ਹੈ ਉਹ ਤਾਂ ਅਕਾਲ ਪੁਰਖ ਤੋਂ ਬੇਮੁੱਖ ਹੀ ਹੋਇਆ। ਇਸ ਲਈ ਕਿਰਤ ਹੀ ਧਰਮ-ਕਰਮ ਹੈ।

ਧਰਮ ਦੇ ਨਾਂ ਤੇ ਜੋ ਲੋਕ ਵਿਹਲੇ ਬੈਠ ਕੇ ਛਕਦੇ ਸਨ ਗੁਰੂ ਜੀ ਨੇ ਉਨ੍ਹਾਂ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਲੋਕਾਂ ਨੂੰ ਉਨ੍ਹਾਂ ਨੂੰ ਕੋਈ ਸਤਿਕਾਰ ਨਾ ਕਰਨ ਦਾ ਆਦੇਸ਼ ਦਿੱਤਾ। ਗੁਰੂ ਜੀ ਨੇ ਇਨ੍ਹਾਂ ਨੂੰ ਦੈਵੀ ਸ਼ਕਤੀਆਂ ਦੇ ਮਾਲਕ ਮਹਾਂ ਪੁਰਖ ਤੇ ਕਰਾਮਾਤੀ ਮੰਨਣ ਦੀ ਥਾਂ ਸਮਾਜ ਦਾ ਉਜਾੜਾ ਕਰਨ ਵਾਲੇ ਕਿਹਾ ਹੈ। ਗੁਰੂ ਜੀ ਅਨੁਸਾਰ ਪਰਮਾਤਮਾ ਦੀ ਪ੍ਰਾਪਤੀ ਵਿਹਲੜ ਨਹੀਂ ਕਰ ਸਕਦਾ। ਉਹ ਵਿਅਕਤੀ ਹੀ ਕਰ ਸਕਦਾ ਹੈ ਜੋ ਆਪ ਕੰਮ ਕਰਕੇ ਖਾਂਦਾ ਹੈ ਤੇ ਪਰਉਪਕਾਰ ਹਿਤ ਵੀ ਕੁੱਝ ਖਰਚ ਕਰਦਾ ਹੈ। ਗੁਰੂ ਜੀ ਦਾ ਫੁਰਮਾਨ ਹੈ:-

ਗੁਰੁ ਪੀਰੁ ਸਦਾਏ ਮੰਗਣਿ ਜਾਇ। ਤਾ ਕੈ ਮੂਲਿ ਨ ਲਗੀਐ ਪਾਇ॥

ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ॥ (1245)

ਗੁਰਮਤਿ ਦਾ ਮੁੱਖ ਉਦੇਸ਼ ਪ੍ਰਭੂ ਦੀ ਪ੍ਰਾਪਤੀ ਹੈ। ਜੀਵਨ ਨਿਰਬਾਹ ਦੀ ਖਾਤਰ ਕੰਮ ਕਰਦਿਆਂ ਜੀਵ ਨੇ ਇਸ ਉਦੇਸ਼ ਨੂੰ ਹਮੇਸ਼ਾ ਸਾਹਮਣੇ ਰੱਖਣਾ ਹੈ ਸਿਰਫ਼ ਦੁਨਿਆਵੀ ਕੰਮਾਂ ਕਾਰਾਂ ਵਿੱਚ ਹੀ ਉਲਝ ਕੇ ਨਹੀਂ ਰਹਿ ਜਾਣਾ। ਗੁਰਮਤਿ ਅਤੇ ਮਾਰਕਸ ਵਿੱਚ ਇਸ ਪੱਖ ਤੇ ਵੱਡਾ ਅੰਤਰ ਹੈ। ਗੁਰਮਤਿ ਦਾ ਦ੍ਰਿਸ਼ਟੀਕੋਣ ਸਮਾਜਵਾਦ ਵਾਂਗ ਸਿਰਫ ਪਦਾਰਥ ਤੱਕ ਹੀ ਸੀਮਤ ਨਹੀਂ ਹੈ। ਗੁਰਮਤਿ ਅਨੁਸਾਰ ਮਨੁੱਖ ਦੀ ਆਤਮਾ ਅਤੇ ਸਰੀਰ ਦੋਹਾਂ ਨੂੰ ਬਲਵਾਨ ਬਣਾਉਣਾ ਹੈ। ਇਹ ਦੋਹਾਂ ਦੀਆਂ ਵੱਖ-ਵੱਖ ਲੋੜਾਂ ਨੂੰ ਪੂਰਾ ਕਰਨ ਦਾ ਸਿਧਾਂਤ ਹੈ। ਗੁਰੂ ਦਾ ਆਸ਼ਾ ਜੀਵ ਦੇ ਦੋਵੇਂ ਲੋਕਾਂ ਨੂੰ ਸੁਹੇਲੇ ਕਰਨਾ ਹੈ। ਇਸ ਲਈ ਮਨੁੱਖ ਨੂੰ ਕਿਰਤ ਕਰਦਿਆ ਆਪਣਾ ਚਿੱਤ ਨਿਰੰਜਨ ਨਾਲ ਜੋੜੀ ਰੱਖਣਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

ਨਾਮਾ ਕਹੈ ਤਿਲਚੋਨਾ ਮੁਖ ਤੇ ਰਾਮੁ ਸਮਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ (1375)

ਲੋਕਾਂ ਦੀ ਲੁੱਟ-ਖਸੁੱਟ ਕਰਕੇ ਆਪਣੀਆਂ ਗੋਗੜਾਂ ਭਾਰੀ ਕਰਨ ਅਤੇ ਐਸ਼-ਪ੍ਰਸਤੀ ਕਰਨ ਵਾਲੇ ਲੋਕਾਂ ਨੂੰ ਵੀ ਗੁਰੂ ਸਾਹਿਬ ਨੇ ਪ੍ਰਵਾਨ ਨਹੀਂ ਕੀਤਾ। ਲੋਕਾਂ ਨੂੰ ਲੁੱਟਣ ਅਤੇ ਕੁੱਟਣ ਵਾਲੇ "ਸੱਜਣ ਠੱਗ" ਨੂੰ ਗੁਰੂ ਜੀ ਨੇ ਸਹੀ ਰਸਤਾ ਵਿਖਾਇਆ ਅਤੇ ਹੱਥੀਂ ਧਰਮ ਦੀ ਕਿਰਤ (ਸੁਕ੍ਰਿਤ) ਕਰਨ ਲਈ ਪ੍ਰੇਰਿਆ:-

ਸੱਜਣਾਂ ਕਿਰਤ ਬਿਰਤ ਕਰ ਧਰਮ ਦੀ।
ਕਿਰਤ ਬਿਰਤ ਕਰ ਧਰਮ ਦੀ।

ਅਧਿਆਤਮ ਅਤੇ ਨੈਤਿਕਤਾ ਦੇ ਰੰਗ ਵਿਚ ਰੰਗੇ ਜਾਣ ਨਾਲ ਮਨੁੱਖ ਦਾ ਸੰਸਾਰਕ ਕਾਰਜ ਵੀ ਇੱਕ ਸੁਕ੍ਰਿਤ ਭਾਵ ਸੁੱਚੀ ਕਿਰਤ ਬਣ ਜਾਂਦਾ ਹੈ। ਇਸ ਤਰ੍ਹਾਂ ਦੇ ਮਨੁੱਖ ਦਾ ਆਸ਼ਾ ਕਿਰਤ ਕਰਕੇ ਮੁਨਾਫਾ ਕਮਾਉਂਣਾ ਜਾਂ ਵੱਧ ਤੋਂ ਵੱਧ ਧਨ ਜੋੜਨਾ ਨਹੀਂ ਹੁੰਦਾ। ਉਹ ਤਾਂ ਕਿਰਤ ਇਸ ਲਈ ਕਰਦਾ ਹੈ ਕਿ ਦੂਜਿਆਂ ਤੇ ਬੋਝ ਨਾ ਬਣੇ ਅਤੇ ਲੋੜਵੰਦਾਂ ਦੀ ਸਹਾਇਤਾ ਕਰੇ। ਭਾਈ ਗੁਰਦਾਸ ਜੀ ਨੇ ਲਿਖਿਆ ਹੈ:

ਹੱਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗ ਮਿਲੇਹੀ॥

ਕਿਰਤਿ ਵਿਰਤਿ ਕਰ ਧਰਮ ਦੀ, ਖਟਿ ਖਵਾਲਣੁ ਕਾਰਿ ਕਰੇਹੀ॥

ਗੁਰਮਤਿ ਤਾਂ ਹੱਥੀਂ ਕਾਰ - ਕਿਰਤ - ਸੇਵਾ ਨਾ ਕਰਨ ਵਾਲੇ ਦੇ ਹੱਥਾਂ-ਪੈਰਾਂ ਨੂੰ ਹੀ ਬੇਅਰਥ ਸਮਝਦੀ ਹੈ, "ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ।" (ਵਾਰ 27, ਪਉੜੀ 10, ਭਾਈ ਗੁਰਦਾਸ ਜੀ) ਹੱਥੀਂ ਕਿਰਤ ਕਰਨ ਵਾਲਾ ਮਨੁੱਖ ਤਾਂ ਸਵੈਮਾਣ ਅਤੇ ਸੰਤੁਸ਼ਟੀ ਦੀ ਜਿੰਦਗੀ ਜਿਉਂਦਾ ਹੈ। ਉਸ ਨੂੰ ਕਿਸੇ ਦੀ ਮੁਛੰਦਗੀ ਨਹੀਂ ਹੁੰਦੀ।

ਗੁਰੂ ਨਾਨਕ ਦੇਵ ਜੀ ਦਾ ਦਰਸਾਇਆ ਕਿਰਤ ਦੀ ਮਹੱਤਤਾ ਦਾ ਮਾਰਗ ਅੱਜ ਦੇ ਯੁੱਗ ਵਿਚ ਵੀ ਮਹੱਤਤਾ ਰੱਖਦਾ ਹੈ। ਅੱਜ ਸਾਡੀ ਨੌਜਵਾਨ ਪੀੜ੍ਹੀ ਹੱਥੀਂ ਕਿਰਤ ਕਰਨ ਨੂੰ ਆਪਣੀ ਸ਼ਾਨ ਦੇ ਖਿਲਾਫ ਸਮਝਦੀ ਹੈ ਤੇ ਕਿਰਤ ਤੋਂ ਗੁਰੇਜ਼ ਕਰਦੀ ਹੈ। ਇਸ ਕਾਰਨ ਸਾਡਾ ਸਮਾਜ ਫੇਰ ਕਮਜ਼ੋਰ ਹੁੰਦਾ ਜਾ ਰਿਹਾ ਹੈ। ਸਾਡੇ ਨੌਜਵਾਨਾਂ ਨੇ ਜੇ ਆਪਣਾ ਭਵਿੱਖ ਸੁਧਾਰਨਾ ਹੈ ਤਾਂ ਉਨ੍ਹਾਂ ਨੂੰ ਮੁਸ਼ੱਕਤ ਤੇ ਕਿਰਤ ਕਰਨ ਦੀ ਆਦਤ ਬਣਾਉਂਣੀ ਹੋਵੇਗੀ। ਜਿਹੜੇ ਮੁਲਕਾਂ ਨੇ ਤਰੱਕੀ ਕੀਤੀ ਹੈ ਉਨ੍ਹਾਂ ਨੇ ਸਖਤ ਮਿਹਨਤ - ਕਿਰਤ ਦੇ ਸਿਰ ਤੇ ਕੀਤੀ ਹੈ। ਸਾਡੇ ਲੋਕਾਂ ਵਿਚ ਬਾਹਰਲੇ ਮੁਲਕਾਂ ਨੂੰ ਜਾਣ ਦੀ ਹੋੜ੍ਹ ਲੱਗੀ ਹੋਈ ਹੈ। ਉੱਥੇ ਜਾ ਕੇ ਇਹ ਹਰ ਤਰ੍ਹਾਂ ਦਾ ਕੰਮ ਕਰਨ ਨੂੰ ਤਿਆਰ ਹੁੰਦੇ ਹਨ। ਇਸ ਨੂੰ ਫੋਕੀ ਹਉਮੈਂ ਜਾਂ ਗੁਲਾਮ ਜਹਿਨੀਅਤ ਹੀ ਕਿਹਾ ਜਾ ਸਕਦਾ ਹੈ। ਇਸ ਰੁਚੀ ਕਾਰਨ ਸਾਡੇ ਮੁਲਕ ਦਾ ਸੰਤੁਲਨ ਵਿਗੜ ਰਿਹਾ ਹੈ। ਸਾਡੀ ਮਨੁੱਖੀ ਸ਼ਕਤੀ ਵਿਅਰਥ ਜਾ ਰਹੀ ਹੈ। ਜੇ ਸਾਡੇ ਨੌਜਵਾਨ ਕਿਰਤ ਦਾ ਸਤਿਕਾਰ ਕਰਨ ਲੱਗ ਜਾਣ ਤਾਂ ਸਾਨੂੰ ਬਾਹਰਲੇ ਮੁਲਕਾਂ ਨੂੰ ਨਾ ਦੌੜਨਾ ਪਵੇ ਤੇ ਸਾਡੀ ਬੇਰੁਜ਼ਗਾਰੀ ਦੀ ਸਮੱਸਿਆ ਦਾ ਵੀ ਹੱਲ ਹੋ ਜਾਵੇਗਾ।

ਕਿਰਤ ਬਿਨਾ ਮਨੁੱਖ ਦਾ ਜੀਵਨ ਹੀ ਬੇਕਾਰ ਤੇ ਨਿਕੰਮਾ ਹੋ ਜਾਂਦਾ ਹੈ। ਉਹ ਘੋਰ ਨਿਰਾਸ਼ਤਾ ਵਿਚ ਰਹਿੰਦਾ ਹੈ ਤੇ ਇਸ ਤਰ੍ਹਾਂ ਕਈ ਤਰ੍ਹਾਂ ਦੀਆਂ ਬੁਰਾਈਆਂ, ਬਿਮਾਰੀਆਂ, ਆਲਸਪੁਣੇ ਅਤੇ ਦਲਿੱਦਰ ਦਾ ਸ਼ਿਕਾਰ ਹੋ ਜਾਂਦਾ ਹੈ। ਉਂਝ ਵੀ ਵਿਹਲਾ ਮਨ ਸ਼ੈਤਾਨ ਦੀ ਵਰਕਸ਼ਾਪ ਹੀ ਹੁੰਦਾ ਹੈ। ਸਾਡੇ ਸਮਾਜ ਵਿਚ ਪਤਿਤਪੁਣਾ ਤੇ ਨਸ਼ਿਆਂ ਦੇ ਸੇਵਨ ਵਰਗੀਆਂ ਬਿਮਾਰੀਆਂ ਕਿਰਤ ਦੀ ਘਾਟ ਕਰਕੇ ਹੀ ਪੈਦਾ ਹੋ ਰਹੀਆਂ ਹਨ। ਕਿਰਤ ਕਰਦਿਆਂ ਮਨੁੱਖ ਦਾ ਧਿਆਨ ਗਲਤ ਪਾਸੇ ਜਾ ਹੀ ਨਹੀਂ ਸਕਦਾ। ਉਹ ਜੀਵਨ ਦਾ ਅਨੰਦ ਮਾਣਦਾ ਹੋਇਆ ਆਪਣੀ ਆਤਮਾ ਦੇ ਵਿਕਾਸ ਲਈ ਵੀ ਯਤਨ ਕਰਦਾ ਹੈ। ਕਿਰਤ ਕਰਨ ਨਾਲ ਮਨੁੱਖ ਦਾ ਸਵੈਮਾਣ ਤੇ ਸਤਿਕਾਰ ਵਧਦਾ ਹੈ। ਸਮਾਜ ਵਿਚ ਉਸਦੀ ਇੱਜ਼ਤ ਹੁੰਦੀ ਹੈ। ਕਿਰਤ ਤੋਂ ਬਿਨ੍ਹਾਂ ਮਨੁੱਖ ਦੂਜਿਆਂ ਦਾ ਮੁਹਤਾਜ ਹੁੰਦਾ ਹੈ ਤੇ ਉਸਦਾ ਜੀਵਨ ਇੱਕ ਵਰਦਾਨ ਨਹੀ ਸਗੋਂ ਲਾਹਨਤ ਬਣਕੇ ਰਹਿ ਜਾਂਦਾ ਹੈ। ਬਾਬਾ ਫਰੀਦ ਜੀ ਨੇ ਫੁਰਮਾਇਆ ਸੀ:-

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥

(1380)

ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਉੱਤੇ ਨਿਕਲਣ ਤੋਂ ਪਹਿਲਾਂ ਮੋਦੀਖਾਨੇ ਵਿੱਚ ਨੌਕਰੀ ਕੀਤੀ ਅਤੇ ਉਦਾਸੀਆਂ ਉਪਰੰਤ ਕਰਤਾਰਪੁਰ ਸਾਹਿਬ ਵਿਖੇ ਤਕਰੀਬਨ 17 ਸਾਲ ਹੱਥੀਂ ਕਿਰਤ (ਖੇਤੀਬਾੜੀ) ਕੀਤੀ ਅਤੇ ਦੁਨੀਆਂ ਦੇ ਸਾਹਮਣੇ ਇਕ ਵਿੱਲਖਣ ਮਿਸਾਲ ਕਾਇਮ ਕਰ ਦਿੱਤੀ। ਗੁਰੂ ਸਾਹਿਬਾਨ ਨੇ ਹੱਥੀਂ ਕੋਹੜੀਆਂ ਦੀ ਸੇਵਾ ਕੀਤੀ। ਗੁਰੂ ਰਾਮਦਾਸ ਜੀ ਨੇ ਸ੍ਰੀ ਹਰਿਮੰਦਰਿ ਸਾਹਿਬ ਦੀ ਉਸਾਰੀ ਸਮੇਂ ਸਿਰ ਉੱਤੇ ਇੱਟਾਂ, ਚੂਨਾ, ਆਦਿ ਢੋਇਆ ਅਤੇ ਘੁੰਗਣੀਆਂ ਵੇਚਕੇ

ਆਪਣਾ ਗੁਜਾਰਾ ਕੀਤਾ ਅਤੇ ਕਿਰਤ ਕਰਨ ਦੀ ਇਕ ਸ਼ਾਨਦਾਰ ਮਿਸਾਲ ਕਾਇਮ ਕੀਤੀ।

ਅਸੀਂ ਜੇ ਮੁਲਕ ਦਾ ਸਹੀ ਵਿਕਾਸ ਕਰਨਾ ਹੈ ਤਾਂ ਸਾਨੂੰ ਕਿਰਤ ਦਾ ਸਹੀ ਮਹੱਤਵ ਸਮਝਣਾ ਹੋਵੇਗਾ। ਅੰਤਰਰਾਸ਼ਟਰੀ ਮਜਦੂਰ ਸੰਗਠਨ ਵੱਲੋਂ ਹਰ ਸਾਲ ਕਿਰਤੀਆਂ ਦੀ ਮਹੱਤਤਾ ਨੂੰ ਦਰਸਾਉਣ ਲਈ 1 ਮਈ ਨੂੰ ਵਿਸ਼ੇਸ਼ ਦਿਨ ਮਨਾਇਆ ਜਾਂਦਾ ਹੈ। ਇਸ ਦਿਨ ਸਰਕਾਰੀ ਛੁੱਟੀ ਵੀ ਕੀਤੀ ਜਾਂਦੀ ਹੈ। ਇਹ ਨਿਹਾਇਤ ਇੱਕ ਛਲਾਵਾ ਹੀ ਹੈ। ਇਸ ਲਈ ਇੰਨਾ ਹੀ ਕਾਫੀ ਨਹੀਂ, ਕਿਰਤ ਦੀ ਮਹੱਤਤਾ ਨੂੰ ਸਥਾਪਤ ਕਰਨ ਲਈ ਸਰਕਾਰ ਨੂੰ ਕਿਰਤ ਦੀ ਕਦਰ ਵੀ ਕਰਨੀ ਹੋਵੇਗੀ। ਇਹ ਵੀ ਵੇਖਣਾ ਹੋਵੇਗਾ ਕਿ ਕਿਰਤ ਦਾ ਸਹੀ ਮੁੱਲ ਮਿਲੇ। ਕੋਈ ਕਿਰਤੀਆਂ ਦਾ ਸ਼ੋਸ਼ਣ ਨਾ ਕਰੇ। ਇਹ ਸਭ ਤਾਂ ਹੀ ਹੋ ਸਕਦਾ ਹੈ ਜੇ ਦੇਸ਼ ਵਿੱਚ ਕੋਈ ਬੇਰੁਜ਼ਗਾਰ ਨਾ ਹੋਵੇ। ਬੇਰੁਜ਼ਗਾਰ ਵਿਅਕਤੀ ਦਾ ਸ਼ੋਸ਼ਣ ਕੋਈ ਵੀ ਅਸਾਨੀ ਨਾਲ ਕਰ ਸਕਦਾ ਹੈ। ਉਹ ਗਰਜ਼ਮੰਦ ਹੁੰਦਾ ਹੈ। ਉਸ ਵਿੱਚ ਆਪਣੀ ਕਿਰਤ ਦਾ ਸਹੀ ਮੁੱਲ ਲੈ ਸਕਣ ਦਾ ਆਤਮ ਵਿਸ਼ਵਾਸ ਤੇ ਸਵੈਮਾਣ ਨਹੀ ਹੁੰਦਾ। ਅੱਜ ਲੋੜ ਹੈ ਕਿ ਲੋਕਾਂ ਨੂੰ ਕੰਮ ਮਿਲੇ। ਸਰਕਾਰ ਦਾ ਕੰਮ ਲੋਕਾਂ ਨੂੰ ਕੰਮ ਦੇਣਾ ਹੈ। ਜੇ ਲੋਕਾਂ ਨੂੰ ਮੁਲਕ ਵਿੱਚ ਉਚਿੱਤ ਕੰਮ ਮਿਲ ਸਕਦਾ ਹੋਵੇ ਤਾਂ ਉਹ ਵਿਦੇਸ਼ਾਂ ਵਿੱਚ ਜਾਣ ਲਈ ਯਤਨ ਨਾ ਕਰਨ ਅਤੇ ਏਜੰਟਾਂ ਦੇ ਹੱਥ ਚੜ੍ਹਕੇ ਖੁਆਰ ਨਾ ਹੁੰਦੇ ਫਿਰਨ। ਕੰਮ ਨਾ ਮਿਲਣ ਕਾਰਨ ਸਾਡੀ ਜਵਾਨੀ ਦੇਸ਼ ਵਿੱਚ ਵੀ ਰੁਲ ਰਹੀ ਹੈ ਤੇ ਬਦੇਸ਼ਾਂ ਵਿੱਚ ਜਾ ਕੇ ਵੀ ਰੁਲਦੀ ਹੈ। ਸਾਨੂੰ ਚਾਹੀਦਾ ਹੈ ਕਿ ਅਸੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤ ਨੂੰ ਸਮਝੀਏ ਅਤੇ ਉਸਨੂੰ ਆਪਣੇ ਜੀਵਨ ਵਿਚ ਅਪਣਾਈਏ ਤੇ ਕੰਮ ਕਰਨ ਵਾਲੇ ਦੀ ਕਦਰ ਕਰੀਏ ਤੇ ਅਮੀਰਾਂ ਦੇ ਹੱਥ ਮਜ਼ਬੂਤ ਕਰਨ ਦੀ ਥਾਂ ਗਰੀਬਾਂ ਦੇ ਸਾਥੀ ਬਣੀਏ।

ਗੁਰੂ ਸਾਹਿਬਾਨ ਨੇ ਸ੍ਰੀ ਅੰਮ੍ਰਿਤਸਰ ਸਾਹਿਬ, ਤਰਨਤਾਰਨ ਸਾਹਿਬ, ਕਰਤਾਰਪੁਰ ਸਾਹਿਬ, ਅਨੰਦਪੁਰ ਸਾਹਿਬ, ਕੀਰਤਪੁਰ ਸਾਹਿਬ, ਆਦਿ ਕਈ ਨਗਰ ਵਸਾਏ ਸਨ। ਇਨ੍ਹਾਂ ਵਿਚ ਵੱਖ-ਵੱਖ ਕਿੱਤਿਆਂ ਦੇ ਕਿਰਤੀ ਲੋਕ ਵਿਸ਼ੇਸ਼ ਤੌਰ ਤੇ ਬੁਲਾਕੇ ਵਸਾਏ ਗਏ ਸਨ। ਇਹ ਲੋਕ ਅੱਜ ਵੀ ਇਨ੍ਹਾਂ ਸ਼ਹਿਰਾਂ ਵਿੱਚ ਵੱਸਦੇ ਹਨ। ਇਸ ਨਾਲ ਲੋਕਾਂ ਦੀਆਂ ਲੋੜਾਂ ਵੀ ਪੂਰੀਆਂ ਹੁੰਦੀਆਂ ਸਨ ਅਤੇ ਕੰਮ ਕਰਨ ਵਾਲੇ ਕਾਰੀਗਰਾਂ ਨੂੰ ਕੰਮ ਕਰਕੇ ਕਮਾਈ ਕਰਨ ਦਾ ਮੌਕਾ ਵੀ ਉਪਲੱਬਧ ਹੋਇਆ ਸੀ। ਅਜ਼ਾਦ ਭਾਰਤ ਵਿਚ ਰਾਜਨੀਤਿਕ ਸੱਤਾ ਤੇ ਕੁੱਝ ਪੂੰਜੀਪਤੀ ਕਾਬਜ਼ ਹੋ ਗਏ ਹਨ। ਇੱਥੇ ਸਹੀ ਅਰਥਾਂ ਵਿੱਚ ਲੋਕ ਰਾਜ ਸਥਾਪਤ ਨਹੀਂ ਹੋ ਸਕਿਆ। ਇਸ ਵਿਹਲੜ ਨਿਜ਼ਾਮ ਦਾ ਸਭ ਤੋਂ ਵੱਡਾ ਨੁਕਸ ਇਹ ਹੈ ਕਿ ਇਸ ਵਿੱਚ ਕਿਰਤ ਦੀ ਬਹੁਤ ਬੇਕਦਰੀ ਹੋ ਰਹੀ ਹੈ। ਪੂੰਜੀਪਤੀ ਲੋਕ ਰਾਜਨੀਤਿਕ ਨੇਤਾਵਾਂ ਨਾਲ ਗਠਜੋੜ ਕਰਕੇ ਕਿਰਤ ਦਾ ਸ਼ੋਸ਼ਣ ਕਰ ਰਹੇ ਹਨ। ਇਸ ਨਾਲ ਦੇਸ਼ ਵਿਚ ਸਾਧਨਾਂ ਦੀ ਕਾਣੀ ਵੰਡ ਹੋ ਰਹੀ ਹੈ। ਅਮੀਰ ਹੋਰ ਅਮੀਰ ਹੋ ਰਹੇ ਹਨ। ਗਰੀਬ ਹੋਰ ਗਰੀਬ ਹੁੰਦੇ ਜਾ ਰਹੇ ਹਨ। ਜਿਹੜੇ ਵਿਅਕਤੀ ਕੰਮ ਕਰਨ ਦੇ ਯੋਗ ਹਨ, ਉਨ੍ਹਾਂ ਨੂੰ ਕੰਮ ਨਹੀਂ ਮਿਲ ਰਿਹਾ। ਬੇ-ਰੋਜਗਾਰ ਲੋਕਾਂ ਦੀ ਯੋਗਤਾ ਦਾ ਸ਼ੋਸ਼ਣ ਹੋ ਰਿਹਾ ਹੈ। ਉਨ੍ਹਾਂ ਦੀ ਕਿਰਤ ਨੂੰ ਸਸਤੇ ਮੁੱਲ ਖਰੀਦਿਆ ਜਾਂਦਾ ਹੈ। ਰਾਜਨੀਤੀ ਵੋਟਾਂ ਦੀ ਥਾਂ ਨੋਟਾਂ ਦੀ ਹੁੰਦੀ ਜਾ ਰਹੀ ਹੈ। ਅਮੀਰ ਨੇਤਾ ਪੈਸੇ ਨਾਲ ਹੀ ਸਭ ਕੁੱਝ ਖਰੀਦ ਲੈਂਦੇ ਹਨ। ਇਸ ਲਈ ਲੋਕ ਹਿੱਤਾਂ ਦਾ ਕੋਈ ਖਿਆਲ ਨਹੀਂ ਰਖਿਆ ਜਾਂਦਾ। ਅੱਜ ਗਰੀਬ ਲੋਕਾਂ ਨੂੰ ਸਿਖਿਆ ਤੋਂ ਵੀ ਵੰਚਿਤ ਕੀਤਾ ਜਾ ਰਿਹਾ ਹੈ। ਸਰਕਾਰੀ ਸਕੂਲ ਫੇਲ੍ਹ ਹੋ ਗਏ ਹਨ। ਨਿੱਜੀ ਸਕੂਲਾਂ ਅਤੇ ਕਾਲਜਾਂ ਵਿੱਚ ਸਿਖਿਆ ਬਹੁਤ ਮਹਿੰਗੀ ਹੋ ਗਈ ਹੈ। ਇਹ ਗਰੀਬਾਂ ਦੀ ਪਹੁੰਚ ਤੋਂ ਬਾਹਰ ਹੈ। ਅੱਜ ਫੇਰ ਲੋੜ ਹੈ ਕਿ ਦੇਸ਼ ਦੇ ਹਿਤੈਸ਼ੀ, ਬੁਧੀ ਜੀਵੀ, ਚਿੰਤਕ, ਵਿਦਵਾਨ, ਸਾਇੰਸਦਾਨ ਤੇ ਸਮਾਜ ਦੇ ਸਾਰੇ ਕਿਰਤੀ ਵਰਗ ਇੱਕ ਮੁੱਠ ਹੋ ਜਾਣ ਤਾਂ ਜੋ ਗੁਰੂ ਸਾਹਿਬਾਨ ਦੇ ਆਦਰਸ਼ਾਂ ਅਨੁਸਾਰ ਭਾਰਤ ਵਿਚ ਆਰਥਕ ਸੁਤੰਤਰਤਾ ਲਿਆਂਦੀ ਜਾਵੇ। ਕਿਰਤ ਅਤੇ ਕਿਰਤੀਆਂ ਦਾ ਸਤਿਕਾਰ ਬ੍ਹਹਾਲ ਕਰਕੇ ਅਤੇ ਦੇਸ਼ ਨੂੰ ਖੁਸ਼ਹਾਲ ਕਰਕੇ ਸਰਬੱਤ ਦਾ ਭਲਾ ਕੀਤਾ ਜਾਵੇ।

9915805100

ਅੱਖੀਂ ਡਿੱਠਾ ਕਨੇਡਾ

# ਕਨੇਡਾ ਦਾ ਸਾਦਾ ਵਿਆਹ

*ਗੁਰਦੀਸ਼ ਕੌਰ ਗਰੇਵਾਲ*

ਕਨੇਡਾ ਦੇ ਵਿਆਹਾਂ ਬਾਰੇ ਮੈਂ ਅਕਸਰ ਹੀ ਆਪਣੀਆਂ ਸਹੇਲੀਆਂ ਪਾਸੋਂ ਸੁਣਦੀ ਰਹਿੰਦੀ ਸਾਂ। ਪਰ ਕੋਈ ਵਿਆਹ ਅਟੈਂਡ ਕਰਨ ਦਾ ਸਬੱਬ ਨਾ ਬਣਿਆਂ। ਇਸ ਵਾਰੀ ਇੱਕ ਸਾਹਿਤਕਾਰ ਨੇ ਆਪਣੀ ਬੇਟੀ ਦੇ ਵਿਆਹ ਦਾ ਸੱਦਾ ਪੱਤਰ ਦਿੱਤਾ। ਬੜੀ ਖੁਸ਼ੀ ਹੋਈ-ਕਿਉਂਕਿ ਮੈਂ ਦੇਖਣਾ ਚਾਹੁੰਦੀ ਸਾਂ ਕਿ ਇੱਥੇ ਦੇ ਲੋਕ ਵਿਆਹ ਕਿਵੇਂ ਕਰਦੇ ਹਨ? ਵਿਆਹ ਦਾ ਕਾਰਡ ਬੜਾ ਸਾਦਾ ਤੇ ਪੰਜਾਬੀ ਵਿੱਚ ਛਪਿਆ ਹੋਇਆ ਸੀ, ਜਿਸ ਤੋਂ ਇਹ ਜ਼ਾਹਿਰ ਹੋ ਗਿਆ ਕਿ ਇਹ ਪਰਿਵਾਰ ਸਚਮੁੱਚ ਹੀ ਮਾਂ ਬੋਲੀ ਨੂੰ ਪਿਆਰ ਕਰਨ ਵਾਲਾ ਪਰਿਵਾਰ ਹੈ। ਕਾਰਡ ਦੇ ਨਾਲ ਇਕ ਛੋਟੇ ਜਿਹੇ ਡੱਬੇ ਵਿੱਚ 9 ਲੱਡੂ ਸਨ, ਜਿਹਨਾਂ ਨੂੰ ਖਾ ਕੇ ਪੰਜਾਬ ਦੇ ਪਿੰਡਾਂ ਦੇ ਵਿਆਹਾਂ ਦੀ ਯਾਦ ਤਾਜ਼ਾ ਹੋ ਗਈ। ਪਿੰਡਾਂ ਵਿੱਚ ਘਰ ਹਲਵਾਈ ਬਿਠਾ ਕੇ, ਜੋ ਮੋਟੀ ਅਲੈਚੀ ਵਾਲੇ, ਬੜੇ ਸੁਆਦੀ, ਸੁੱਕੇ ਸੁੱਕੇ ਲੱਡੂ ਬਣਦੇ ਸਨ ਤੇ ਜੋ ਮਹੀਨਾ ਭਰ ਪਏ ਰਹਿਣ ਨਾਲ ਵੀ ਖਰਾਬ ਨਹੀਂ ਸੀ ਹੁੰਦੇ- ਬੱਸ ਉਹੀ ਸੁਆਦ ਸੀ ਇਨ੍ਹਾਂ ਦਾ ਵੀ। ਮੈਂ ਬੱਚਿਆਂ ਦੇ ਵਿਆਹਾਂ ਵਿੱਚ ਇਸ ਤਰ੍ਹਾਂ ਦੇ ਲੱਡੂ ਲੱਭਣ ਦੀ ਬੜੀ ਕੋਸ਼ਿਸ਼ ਕੀਤੀ ਪਰ ਸ਼ਹਿਰ ਦੇ ਸਭ ਹਲਵਾਈਆਂ ਦੇ ਉਹੀ ਗਿੱਲੇ ਗਿੱਲੇ ਜਿਹੇ ਹੀ ਪਏ ਸਨ। ਕਹਿਣ ਦੇ ਬਾਵਜ਼ੂਦ ਵੀ ਇਸ ਤਰ੍ਹਾਂ ਦੇ ਨਹੀਂ ਸੀ ਬਣੇ। ਖੈਰ ਅਸੀਂ ਕਈ ਦਿਨ ਉਹ ਲੱਡੂ ਖਾਂਦੇ ਰਹੇ ਤੇ ਮੈਂ ਤਾਰੀਫ਼ ਕੀਤੇ ਬਿਨਾ ਨਾ ਰਹਿ ਸਕੀ। ਪੁੱਛਣ ਤੇ ਉਹਨਾਂ ਦੱਸਿਆ ਕਿ ਦੋ ਤਿੰਨ ਪਰਿਵਾਰਾਂ ਦੀਆਂ ਸੁਆਣੀਆਂ ਨੇ ਰਲ ਕੇ ਘਰ ਹੀ ਬਣਾ ਲਏ ਸਨ- ਮੈਂ ਹੈਰਾਨ ਹੋਈ ਸੁਣ ਕੇ।

ਵਿਆਹ ਵਾਲੇ ਦਿਨ, ਅਸੀਂ ਮਾਂ ਪੁੱਤਰ ਵਿਆਹ ਤੇ ਪਹੁੰਚੇ ਤਾਂ ਦੇਖਿਆ ਕਿ ਦੋਨੋਂ ਪਰਿਵਾਰ ਅੰਮ੍ਰਿਤਧਾਰੀ ਸਨ। ਬਰਾਤ ਸਿੱਧੀ ਗੁਰਦੁਆਰੇ ਹੀ ਆਈ, ਹਾਲ ਦੇ ਬਾਹਰ ਖੜ੍ਹ ਕੇ- ਮਿਲਣੀ ਦੀ ਰਸਮ ਹੋਈ। ਮਿਲਣੀਆਂ ਕੇਵਲ ਹਾਰਾਂ ਨਾਲ ਹੀ ਹੋਈਆਂ- ਆਪਣੇ ਵਾਂਗ ਕੋਈ ਕੰਬਲ ਨਹੀਂ, ਮੁੰਦਰੀਆਂ ਨਹੀਂ, ਵਾਰਨੇ ਨਹੀਂ। ਬੱਸ ਇੱਕ ਦੂਜੇ ਦੇ ਹਾਰ ਪਾਏ ਤੇ ਫੋਟੋ ਖਿਚਾ ਲਈ। ਫਿਰ ਸਭ ਨੂੰ ਚਾਹ ਪਾਣੀ ਪੀਣ ਦੀ ਬੇਨਤੀ ਕੀਤੀ ਗਈ। ਗੁਰਦੁਆਰੇ ਦੇ ਲੰਗਰ ਹਾਲ ਵਿੱਚ ਹੀ ਚਾਹ ਦਾ ਪ੍ਰਬੰਧ ਸੀ। ਇੱਧਰ ਇੱਕ ਹੋਰ ਗੱਲ ਬੜੀ ਵਧੀਆ ਹੈ ਕਿ ਕਿਸੇ ਕੰਮ ਵਿੱਚ ਵੀ ਧੱਕਾ ਨਹੀਂ ਚਲਦਾ- ਲਾਈਨ ਵਿੱਚ ਲੱਗਣਾ ਜਰੂਰੀ ਹੈ। ਚਾਹੇ ਗੁਰਦੁਆਰੇ ਮੱਥਾ ਟੇਕਣਾ ਹੋਵੇ, ਚਾਹੇ ਲੰਗਰ ਛਕਣਾ ਹੋਵੇ, ਚਾਹੇ ਬੱਸ ਚੜ੍ਹਨਾ ਹੋਵੇ ਜਾਂ ਉਤਰਨਾ ਹੋਵੇ, ਚਾਹੇ ਬੈਂਕ ਵਿੱਚ ਜਾਓ, ਚਾਹੇ ਗਰੋਸਰੀ ਦੀ ਪੇਮੈਂਟ ਕਰਨੀ ਹੋਵੇ- ਗੱਲ ਕੀ ਕਿਤੇ ਵੀ ਜਾਓ, ਆਪਣੀ ਵਾਰੀ ਦੀ ਉਡੀਕ ਕਰਨੀ ਹੀ ਪੈਣੀ ਹੈ। ਸੋ ਸਭ ਨੇ ਆਪਣੀ ਵਾਰੀ ਸਿਰ ਆਪੋ ਆਪਣੀ ਪਲੇਟ ਵਿੱਚ, ਤਿੰਨ ਤਰ੍ਹਾਂ ਦੀ ਮਿਠਾਈ, ਸੈਂਡ ਵਿੱਚ ਅਤੇ ਤਿੰਨ ਤਰ੍ਹਾਂ ਦੇ ਪਕੌੜਿਆਂ ਵਿੱਚੋਂ, ਲੋੜ ਅਨੁਸਾਰ ਪਾ ਕੇ, ਲੰਗਰ ਹਾਲ ਵਿੱਚ ਵਿਛੇ ਹੋਏ ਟਾਟਾਂ ਤੇ ਬੈਠ ਕੇ ਚਾਹ ਦਾ ਅਨੰਦ ਮਾਣਿਆਂ। ਵੈਸੇ ਇੱਧਰ ਲੰਗਰ ਹਾਲ ਵਿੱਚ ਵੀ, ਕੁੱਝ ਕੁਰਸੀਆਂ ਮੇਜ਼ ਇੱਕ ਸਾਈਡ ਤੇ ਉਹਨਾਂ ਲੋਕਾਂ ਲਈ ਰੱਖੇ ਹੁੰਦੇ ਹਨ, ਜੋ ਹੇਠਾਂ ਬੈਠਣ ਤੋਂ ਅਸਮਰਥ ਹਨ। ਉਸ ਤੋਂ ਬਾਅਦ ਸਾਰੇ ਉੱਪਰ ਦਰਬਾਰ ਹਾਲ ਵਿੱਚ ਚਲੇ ਗਏ। ਦੋਹਾਂ ਪਾਸਿਆਂ ਦੇ ਮਹਿਮਾਨਾਂ ਨਾਲ ਦਰਬਾਰ ਹਾਲ ਭਰਿਆ ਪਿਆ ਸੀ। ਆਪਣੇ ਇੰਡੀਆ ਵਿੱਚ ਤਾਂ ਲਾਵਾਂ ਵੇਲੇ ਗਿਣਤੀ ਦੇ ਮਹਿਮਾਨ ਹੀ ਪਹੁੰਚਦੇ ਹਨ, ਬਾਕੀ ਸਾਰੇ ਤਾਂ ਪੈਲੇਸਾਂ ਵਿੱਚ ਤਰ੍ਹਾਂ ਤਰ੍ਹਾਂ ਦੇ ਖਾਣਿਆਂ ਤੇ ਲੱਚਰ ਗਾਣਿਆਂ ਦਾ ਅਨੰਦ ਹੀ ਮਾਣਦੇ ਰਹਿੰਦੇ ਹਨ।

ਹੁਣ ਲਾਵਾਂ ਦਾ ਪਾਠ ਸ਼ੁਰੂ ਹੋਇਆ। ਰਾਗੀ ਸਿੰਘਾਂ ਦੇ ਪਿੱਛੇ, ਕੇਸਗੀ ਸਜਾਈ ਦੋ ਬੀਬੀਆਂ ਵੀ ਬੈਠੀਆਂ ਸਨ ਜੋ ਬਹੁਤ ਹੀ ਸੁਰੀਲੀ ਆਵਾਜ਼ ਵਿੱਚ ਰਾਗੀ ਸਿੰਘਾਂ ਵਲੋਂ ਗਾਈ ਤੁਕ ਦੇ ਆਖਰੀ ਸ਼ਬਦਾਂ ਦਾ ਗਾਇਨ ਬੜੀ ਹੀ ਸੁਰੀਲੀ ਆਵਾਜ਼ ਵਿੱਚ ਕਰਦੀਆਂ। ਇਸ ਵਿਆਹ ਵਿੱਚ ਵਿਆਂਦੜ ਵੀ ਅੰਮ੍ਰਿਤਧਾਰੀ ਸਨ। ਲਾਵਾਂ ਵੇਲੇ ਇੱਕ ਹੋਰ ਗੱਲ ਨਵੀਂ ਦੇਖਣ ਵਿੱਚ ਆਈ- ਕਿ ਇੱਕ ਲਾਂਵ ਦੀ ਪ੍ਰਕਰਮਾਂ ਤੋਂ ਬਾਅਦ ਦੋਵੇਂ ਬੱਚੇ, ਮੱਥਾ ਟੇਕ ਕੇ ਖੜ੍ਹੇ ਹੋ ਜਾਂਦੇ ਸਨ, ਤੇ ਖੜ੍ਹ

ਕੇ ਹੀ ਅਗਲੀ ਲਾਂਵ ਦਾ ਪਾਠ ਸਰਵਣ ਕਰਦੇ ਸਨ ਤੇ ਪਾਠ ਦੀ ਸਮਾਪਤੀ ਤੇ ਫਿਰ ਮੱਥਾ ਟੇਕ ਕੇ, ਪ੍ਰਕਰਮਾਂ ਕਰਨ ਲੱਗ ਜਾਂਦੇ ਸਨ। ਇਸੇ ਤਰ੍ਹਾਂ ਉਨ੍ਹਾਂ ਨੇ ਚਾਰੇ ਲਾਵਾਂ ਦਾ ਪਾਠ ਖੜ੍ਹ ਕੇ ਹੀ ਸਰਵਣ ਕੀਤਾ। ਮੈਨੂੰ ਇਹ ਨਵੀਂ ਰੀਤ ਠੀਕ ਵੀ ਲੱਗੀ ਕਿਉਂਕਿ ਲੜਕੀ ਨੇ ਵਿਆਹ ਵੇਲੇ ਭਾਰੀ ਡਰੈਸ ਪਾਈ ਹੁੰਦੀ ਹੈ ਤੇ ਉਸ ਨਾਲ ਬਾਰ ਬਾਰ ਉਠਣਾ ਤੇ ਫਿਰ ਬੈਠਣਾ ਔਖਾ ਹੁੰਦਾ ਹੈ। ਬਾਅਦ ਵਿੱਚ ਇੱਕ ਸਿੱਖ ਸਕਾਲਰ ਵਲੋਂ ਲਾਵਾਂ ਦੀ ਮਹੱਤਤਾ, ਪੰਜਾਬੀ ਤੇ ਅੰਗਰੇਜ਼ੀ ਵਿੱਚ ਸਮਝਾਈ ਗਈ ਜੋ ਕਿ ਇੱਕ ਚੰਗੀ ਪਿਰਤ ਹੈ। ਇੱਕ ਹੋਰ ਗੱਲ ਏਥੇ ਵਰਨਣਯੋਗ ਹੈ ਕਿ ਲੜਕੇ ਲੜਕੀ ਦੀ ਝੋਲੀ ਕਿਸੇ ਨੇ ਸ਼ਗਨ ਨਹੀਂ ਪਾਇਆ ਸਭ ਨੇ ਘਰਦਿਆਂ ਨੂੰ ਹੀ ਲਿਫਾਫੇ ਫੜਾ ਦਿੱਤੇ ਤੇ ਇਸ ਤਰ੍ਹਾਂ ਉਸ ਸਮੇਂ ਦੀ ਬੱਚਤ ਵੀ ਹੋ ਗਈ। ਹੇਠਾਂ ਆ ਕੇ ਸਭ ਨੇ ਇੱਕ ਦੂਜੇ ਨਾਲ ਮੇਲ ਮਿਲਾਪ ਕੀਤਾ ਤੇ ਲੰਗਰ ਹਾਲ ਵਿੱਚ ਜਾ ਕੇ ਲਾਈਨ ਵਿੱਚ ਲੱਗ ਗਏ। ਖਾਨਿਆਂ ਵਾਲੇ ਥਾਲਾਂ ਵਿੱਚ ਲੰਗਰ ਪਵਾ ਕੇ ਬੈਠ ਕੇ ਅਰਾਮ ਨਾਲ ਛਕਿਆ ਤੇ ਸਮੇਂ ਸਿਰ ਸਾਰੇ ਘਰਾਂ ਨੂੰ ਰਵਾਨਾਂ ਹੋ ਗਏ।

ਮੈਨੂੰ ਇਹ ਵਿਆਹ ਬਹੁਤ ਪਸੰਦ ਆਇਆ-ਨਾ ਪੈਲੇਸ ਦਾ ਖਰਚਾ, ਨਾ ਵਾਜੇ ਗਾਜੇ, ਨਾ ਕੰਨ ਪਾੜਵਾਂ ਸ਼ੋਰ ਪ੍ਰਦੂਸ਼ਣ, ਨਾ ਖਾਣਿਆਂ ਦੇ ਸਟਾਲ, ਨਾ ਖਾਣੇ ਦੀ ਬਰਬਾਦੀ, ਨਾ ਪੈਸੇ ਤੇ ਸਮੇਂ ਦੀ ਫਜ਼ੂਲ ਖਰਚੀ। ਪਰ ਘੋਖਣ ਤੇ ਪਤਾ ਲੱਗਾ ਕਿ ਸਾਰੇ ਵਿਆਹ ਏਥੇ ਵੀ ਇਸ ਤਰ੍ਹਾਂ ਨਹੀਂ ਹੁੰਦੇ। ਏਥੇ ਆ ਕੇ ਵੀ ਆਪਣੇ ਕਈ ਪੰਜਾਬੀਆਂ ਦੀ ਦਿਖਾਵੇ ਦੀ ਆਦਤ ਨਹੀਂ ਗਈ। ਉਹ ਵਿਆਹ ਇਸੇ ਤਰ੍ਹਾਂ ਗੁਰਦੁਆਰੇ ਕਰ ਕੇ, ਫਿਰ ਦੂਜੇ ਦਿਨ ਰੀਸੈਪਸ਼ਨ ਕਿਸੇ ਮਹਿੰਗੇ ਹਾਲ ਵਿੱਚ ਕਰਦੇ ਹਨ ਤੇ ਉੱਥੇ ਫਿਰ ਉਹੀ ਧੂਮ ਧੜੱਕਾ, ਨੌਨ ਵੈਜ, ਡਰਿੰਕ ਸਭ ਕੁੱਝ ਚਲਦਾ ਹੈ। ਇਸ ਤਰ੍ਹਾਂ, ਇਨ੍ਹਾਂ ਲੋਕਾਂ ਦੇ ਦਿਨ ਰਾਤ ਇੱਕ ਕਰਕੇ ਕਮਾਏ ਡਾਲਰ ਵੀ, ਇਸ ਦਿਖਾਵੇ ਦੀ ਭੇਂਟ ਚੜ੍ਹ ਜਾਂਦੇ ਹਨ।

ਸੋਚਦੀ ਹਾਂ- "ਕੀ ਅਸੀਂ ਦੇਸ਼ ਵਿਦੇਸ਼ ਵਿੱਚ ਇਸ ਤਰ੍ਹਾਂ ਦੇ ਸਾਦੇ ਵਿਆਹ ਕਰਕੇ ਆਪਣਾ ਕੀਮਤੀ ਸਮਾਂ ਤੇ ਪੈਸਾ ਬਚਾ ਨਹੀਂ ਸਕਦੇ?"

----- 0 ---604-496-4967 ਸਰੀ




*ਬਲਜੀਤ ਸਿੰਘ ਫਿਡਿਆਂਵਾਲਾ*

ਸ਼ਰਾਬ ਦੇ ਠੇਕੇ ਦੇ ਨਾਲ ਅਹਾਤਾ ਖੋਲ੍ਹਿਆ ਹੋਇਆ ਸੀ ਮੇਰੇ ਦੋਸਤ ਨੇ। ਪੁੱਤਰ ਉਸ ਦਾ ਛੋਟਾ ਸੀ, ਇਸ ਲਈ ਮੈਨੂੰ ਕਹਿ ਗਿਆ ਕਿ ਕੰਮ ਤੇ ਗੇੜਾ ਰੱਖੀਂ ਥੋੜ੍ਹੇ ਦਿਨ ਮੈਂ ਬਾਹਰ ਜਾਣੈ ਕਿਤੇ। ਮੈਂ 2 ਕੁ ਦਿਨਾਂ ਬਾਅਦ ਗਿਆ ਤਾਂ ਦੇਖ ਕੇ ਖੁਸ਼ੀ ਹੋਈ ਕਿ ਮੁੰਡੇ ਨੇ ਕੰਮ ਸਾਂਭ ਰੱਖਿਆ ਹੈ। ਮੈਨੂੰ ਆਪਣੀ ਕੁਰਸੀ ਦੇ ਕੇ ਮੁੰਡੇ ਨੇ ਮੇਰੇ ਲਈ ਕੋਲਡ ਡਰਿੰਕ ਮੰਗਵਾ ਲਈ ਤੇ ਆਪ ਬਾਹਰ ਨੂੰ ਜਾ ਕੇ ਕਿਸੇ ਨਾਲ ਫੋਨ ਤੇ ਗੱਲ ਕਰਨ ਲੱਗ ਪਿਆ। ਇੰਨੇ ਨੂੰ ਮੇਰਾ ਧਿਆਨ ਨਾਲ ਦੀ ਟੇਬਲ ਤੇ ਬੈਠੇ 4-5 ਬੰਦਿਆਂ ਤੇ ਪਿਆ। ਉਨ੍ਹਾਂ 'ਚੋਂ ਇੱਕ ਕਹਿ ਰਿਹਾ ਸੀ ਯਾਰ ਇਹ ਦੱਸੋ ਕਿ ਜਦੋਂ ਪਹਿਲਾ ਪੈੱਗ ਪੀ ਲਈਏ ਤਾਂ ਉਹ ਕੀ ਕਰਦੈ? ਇੱਕ ਨੇ ਕਿਹਾ....ਪਹਿਲਾ ਪੈੱਗ ਕੁਸ਼ ਨੀ ਕਰਦਾ ਬਾਈ.....ਦੂਜਾ ਕਹਿੰਦਾ...ਬਾਈ ਪਹਿਲਾ ਪੈੱਗ ਤਾਂ ਵਿਰਲਾਂ 'ਚ ਈ ਜਾ ਵੜਦੈ। ਤੀਜਾ ਕਹਿੰਦਾ...ਮੈਂ ਤਾਂ ਪਹਿਲਾ ਪੈੱਗ ਕਦੇ ਪੀਤਾ ਈ ਨੀ...ਪਹਿਲਾਂ ਹੀ ਕੱਠੇ ਦੋ ਪਾ ਲਈ ਦੇ ਐ। ਚੌਥਾ ਬੰਦਾ ਜਿਹੜਾ ਗਿਲਾਸਾਂ ਵਿੱਚ ਦਾਰੂ ਪਾ ਰਿਹਾ ਸੀ ਮੈਨੂੰ ਸੰਬੋਧਨ ਕਰਕੇ ਬੋਲਿਆ...ਆਂਡੇ ਭੇਜੀਂ ਬਾਈ ਚਾਰ...ਨਾਲੇ ਚਟਣੀ ਵੀ। ਬੋਤਲ ਦਾ ਢੱਕਣ ਬੰਦ ਕਰਦਿਆਂ ਉਹਨੇ ਕਿਹਾ...ਸੁਣੋ ਸੁਣੋ....ਮੈਂ ਦੱਸਦਾਂ ਪਹਿਲਾ ਪੈੱਗ ਕੀ ਕਰਦਾ....ਤੁਹਾਨੂੰ ਨੀ ਪਤਾ.....ਓ ਕੰਜਰੋ ਜਦੋਂ ਪਹਿਲਾ ਪੈੱਗ ਪੀ ਲਈਏ ਨਾ...ਉਹ ਅੰਦਰ ਜਾ ਕੇ ਦੂਜੇ ਪੈੱਗ ਦੀ ਮੰਗ ਕਰਦਾ।

ਸਾਰਿਆਂ ਨੇ ਹਾਸਾ ਚੁੱਕ ਲਿਆ ਤੇ ਮੈਂ ਸੋਚਿਆ....ਪਤੰਦਰਾ ਤੂੰ ਦਿੱਤਾ ਪੁੱਠਾ ਗੇੜਾ।

----- 0 ----- 9888515261

*ਮਿੰਨੀ ਕਹਾਣੀ*

# ਤਰਕ

*ਗੀਤਕਾਰ: ਲਾਲ ਸਿੰਘ 'ਲਾਲੀ' ਨਾਰੰਗਵਾਲ*

ਅਕਸਰ ਕਈ ਵਾਰੀ ਮਾਪਿਆਂ ਦੀ ਨਿੱਕੀ ਜਿਹੀ ਭੁੱਲ, ਔਲਾਦ ਦੀ ਜ਼ਿੰਦਗੀ ਵਿੱਚ ਇੱਕ ਬਹੁਤ ਵੱਡਾ ਰੋੜਾ ਬਣ ਜਾਂਦੀ ਹੈ। ਗੁਰਪ੍ਰੀਤ ਮਾਂ-ਬਾਪ ਦੀ ਇਕਲੌਤੀ ਲਾਡਲੀ ਬੇਟੀ ਐਮ.ਏ., ਬੀ.ਐਡ. ਖੂਬਸੂਰਤ ਤੇ ਮਿਲਾਪੜੇ ਸੁਭਾ ਦੀ ਸੀ। ਪਿਤਾ 20 ਕਿੱਲੇ ਜ਼ਮੀਨ ਦਾ ਮਾਲਕ, ਰੱਜਿਆ ਪੁੱਜਿਆ ਘਰ ਸੀ। ਮਾਤਾ-ਪਿਤਾ ਦਾ ਪ੍ਰੀਤ-ਪ੍ਰੀਤ ਕਰਦਿਆ ਦਾ ਮੂੰਹ ਨਹੀਂ ਸੀ ਥੱਕਦਾ। ਆਪਣੀ ਲਾਡਲੀ ਲਈ ਲੋਹੜੇ ਦੇ ਅਰਮਾਨ ਸੀ ਉਨ੍ਹਾਂਦੇ ਮਨ ਵਿੱਚ। ਬਦਕਿਸਮਤੀ ਨਾਲ ਪ੍ਰੀਤ ਦਾ ਪਿਤਾ ਬਹੁਤ ਦੇਰ ਤੋਂ ਅਫੀਮ ਖਾਂਦਾ ਸੀ, ਇਹ ਉਸ ਦੀ ਮਜ਼ਬੂਰੀ ਸੀ, ਕਿਉਂਕਿ ਇਸ ਦੀ ਚੰਦਰੀ ਆਦਤ ਉਸ ਨੂੰ ਜਵਾਨੀ ਵਿੱਚ ਹੀ ਪੈ ਗਈ ਸੀ।

ਗੁਰਪ੍ਰੀਤ ਦੇ ਰਿਸ਼ਤੇ ਦੀ ਗੱਲ ਚੱਲੀ, ਚੰਗਾ ਖਾਨਦਾਨ ਤੇ ਲੜਕਾ ਐਮ.ਐਸ.ਸੀ., ਬੀ.ਐਡ, ਪੱਕੀ ਸਰਕਾਰੀ ਨੌਕਰੀ ਕਰਦਾ ਸੀ। ਲੜਕਾ ਲਵਪ੍ਰੀਤ ਸਿੰਘ ਅਗਾਂਹ ਵਧੂ ਖਿਆਲਾਂ ਤੇ ਖੁਲ੍ਹੇ ਸੁਭਾ ਦਾ ਮਾਲਕ ਸੀ। ਦੋਵਾਂ ਪ੍ਰੀਵਾਰਾਂ ਵੱਲੋਂ ਪੁੱਛ ਗਿੱਛ ਕਰਦਿਆਂ ਲਵਪ੍ਰੀਤ ਨੂੰ ਇਹ ਜਾਣਕਾਰੀ ਮਿਲ ਗਈ ਕਿ ਲੜਕੀ ਦਾ ਪਿਤਾ ਅਮਲੀ ਹੈ। ਦੋਵੇਂ ਪ੍ਰੀਵਾਰਾਂ ਨੇ ਬੈਠ ਕੇ ਰਿਸ਼ਤੇ ਦੀ ਗੱਲ ਤੋਰੀ ਤੇ ਲੜਕੇ ਨੂੰ ਪੁੱਛਿਆ ਕਿ ਤੈਨੂੰ ਲੜਕੀ ਪਸੰਦ ਹੈ? ਤਾਂ ਲਵਪ੍ਰੀਤ ਨੇ ਕਿਹਾ ਕਿ ਮੈਨੂੰ ਗੁਰਪ੍ਰੀਤ ਪਸੰਦ ਹੈ, ਗੁਰਪ੍ਰੀਤ ਨੂੰ ਪੁਛਣ ਤੇ ਉਸ ਨੇ ਸਹਿਮਤ ਹੁੰਦਿਆਂ ਕਿਹਾ ਠੀਕ ਹੈ ਮੈਨੂੰ ਵੀ ਲਵਪ੍ਰੀਤ ਪਸੰਦ ਹੈ।

ਗੁਰਪ੍ਰੀਤ ਦੇ ਬਾਪ ਨੇ ਲੜਕੇ ਨੂੰ ਪੁਛਿਆ ਕਿ ਬੇਟਾ ਤੇਰੀ ਕੋਈ ਮੰਗ ਜਾਂ ਮਾਪਿਆਂ ਦੀ ਕੋਈ ਮੰਗ, ਮਾਪਿਆਂ ਨੇ ਕਿਹਾ ਸਾਡੀ ਕੋਈ ਮੰਗ ਨਹੀਂ। ਚਾਰੇ ਪਾਸੇ ਚੁੱਪ ਛਾ ਗਈ। ਲਵਪ੍ਰੀਤ ਨੇ ਕਿਹਾ ਮੇਰੀ ਸ਼ਰਤ ਹੈ ਕੋਈ ਮੰਗ ਨਹੀਂ। ਗੁਰਪ੍ਰੀਤ ਦੇ ਪਿਤਾ ਨੇ ਚੁੱਪ ਤੋੜਦਿਆਂ ਕਿਹਾ ਪੁੱਤਰ ਦੱਸ ਤੇਰੀ ਕੀ ਸ਼ਰਤ ਹੈ। ਲਵਪ੍ਰੀਤ ਕਹਿਣ ਲੱਗਾ, "ਮੈਂ ਅਮਲੀ ਦਾ ਜੁਆਈ ਨਹੀਂ ਕਹਾਉਣਾ" ਫਿਰ ਸਾਰੇ ਚੁੱਪ ਹੋ ਗਏ, ਅਖੀਰ ਗੁਰਪ੍ਰੀਤ ਦੇ ਪਿਤਾ ਨੇ ਕਿਹਾ ਪੁੱਤ ਮੈਨੂੰ ਤੇਰੀ ਇਹ ਸ਼ਰਤ ਮਨਜ਼ੂਰ ਹੈ, ਮੈਨੂੰ ਤਿੰਨ ਮਹੀਨੇ ਦਾ ਸਮਾਂ ਦੇ ਦਿਉ। ਲਵਪ੍ਰੀਤ ਨੇ ਕਿਹਾ, "ਮਨਜ਼ੂਰ ਹੈ"।

ਗੁਰਪ੍ਰੀਤ ਦੇ ਪਿਤਾ ਨੇ ਉਸੇ ਦਿਨ ਗੁਰੂ ਘਰ ਜਾ ਕੇ ਅਰਦਾਸ ਕੀਤੀ ਅਤੇ ਸੌਹ ਖਾਧੀ ਕਿ ਮੈਂ ਅੱਜ ਤੋਂ ਇਸ ਚੰਦਰੀ ਨੂੰ ਮੂੰਹ ਨਹੀਂ ਲਾਵਾਂਗਾ। ਸੱਚੇ ਪਾਤਸ਼ਾਹ, ਮੇਰੀ ਪੱਤ ਰੱਖੀਂ। ਉਸ ਨੇ ਔਖੇ ਸੌਖੇ ਅਫੀਮ ਛੱਡ ਦਿੱਤੀ ਤੇ ਮੁੜ ਕੇ ਮੂੰਹ ਨਾ ਲਾਇਆ। ਔਲਾਦ ਦੀ ਖਾਤਰ ਬੰਦਾ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਲਈ ਤਿਆਰ ਹੋ ਜਾਂਦਾ ਹੈ। ਗੁਰਪ੍ਰੀਤ ਦੇ ਪਿਤਾ ਨੇ ਤਰਕ ਖਾ ਕੇ ਨਸ਼ਾ ਤਿਆਗ ਦਿੱਤਾ। ਨਸ਼ਾ ਦਲੇਰੀ ਤੇ ਤਰਕ ਨਾਲ ਹੀ ਛੱਡਿਆ ਜਾ ਸਕਦਾ ਹੈ ਤੇ ਨਮੋਸ਼ੀ ਤੋਂ ਬਚਿਆ ਜਾ ਸਕਦਾ ਹੈ।

ਤਿੰਨ ਮਹੀਨੇ ਬਾਅਦ ਗੁਰਪ੍ਰੀਤ ਦਾ ਪਿਤਾ ਲੜਕੇ ਵਾਲਿਆਂ ਦੇ ਘਰ ਗਿਆ ਤੇ ਬੜੀ ਨਿਮਰਤਾ ਨਾਲ ਕਿਹਾ, **'ਪੁੱਤਰ ਮੈਂ ਤੇਰੀ ਸ਼ਰਤ ਪੂਰੀ ਕਰ ਦਿੱਤੀ ਹੈ, ਤੁਸੀਂ ਦੱਸੋ ਮੇਰੇ ਘਰ ਬਰਾਤ ਲੈ ਕੇ ਕਦੋਂ ਆਵੋਗੇ।'** ਬਿਲਕੁਲ ਸਾਦੇ ਢੰਗ ਨਾਲ ਗੁਰਪ੍ਰੀਤ ਤੇ ਲਵਪ੍ਰੀਤ ਦਾ ਵਿਆਹ ਹੋ ਗਿਆ ਤੇ ਗੁਰਪ੍ਰੀਤ ਆਪਣੇ ਸਾਹੁਰੇ ਪ੍ਰੀਵਾਰ ਵਿੱਚ ਸਾਰੀਆਂ ਸੁੱਖ ਸਹੂਲਤਾਂ ਹੰਡਾ ਰਹੀ ਹੈ। ਰੱਬ ਸਭ ਦੀਆਂ ਧੀਆਂ ਨੂੰ ਸੁਖੀ ਰੱਖੇ।

9914610083

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ, ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਨਹੀਂ ਹੋ ਸਕਦਾ ❀

ਨਿੱਘ ਚਾਨਣ ਹੈ ਸੂਰਜ ਦੇ ਚੜ੍ਹੇ ਚਮਕੇ,
ਕੀ ਹੋਵੇਗਾ ਸੂਰਜ ਦੇ ਠਰਨ ਉੱਤੇ?
ਡੱਕਾ ਤੋੜੀਏ ਨਾ, ਵਿਹਲੇ ਨਸ਼ੇ ਕਰੀਏ,
ਲੱਕ ਬੰਨ੍ਹਿਆਂ ਅਸ੍ਾਂ ਹੈ ਮਰਨ ਉੱਤੇ।
ਅਸਲ ਵਿੱਚ ਇਨਸਾਨ ਹੈ ਉਹ ਹੁੰਦਾ,
ਜੀਹਦਾ ਧਿਆਨ ਹੋਵੇ, ਕੁੱਝ ਕਰਨ ਉੱਤੇ।
ਇਲਮ ਅਕਲ ਨਾਲ ਕੈਲਵੀ ਵੈਰ ਸਾਡਾ,
ਸਾਰਾ ਜ਼ੋਰ ਸਾਡਾ ਢਿੱਡ ਭਰਨ ਉੱਤੇ।

----- 0 -----

### ❀ ਕੁਰਸੀਆਂ ਰੋਂਦੀਆਂ ਨੇ ❀

ਥਾਪੜ ਥਾਪੜ ਕੇ ਨਿੱਤ ਸਵਾਵੰਦੇ ਹਾਂ,
ਪੀੜਾਂ ਫੇਰ ਵੀ ਉੱਠ ਖਲੋਂਦੀਆਂ ਨੇ।
ਕੋਸੇ ਹੰਝੂਆਂ ਦਾ ਸੋਡਾ ਸਰਫ਼ ਪਾ ਕੇ,
ਅੱਖਾਂ ਦਿਲ ਦੀ ਮੈਲ ਨੂੰ ਧੋਂਦੀਆਂ ਨੇ।
ਜਿਹੜੇ ਘਰ 'ਚ ਅਸੀਂ ਹਾਂ ਘੂਕ ਸੁੱਤੇ,
ਛੱਤਾਂ ਉਨ੍ਹਾਂ ਦੀਆਂ ਵੇਖ ਤੂੰ ਚੋਂਦੀਆਂ ਨੇ।
ਢਿੱਡਲ ਅਫਸਰਾਂ ਨੂੰ ਵੇਖ ਕੈਲਵੀ ਜੀ !
ਮੇਜ਼ ਹੱਸਦੇ, ਕੁਰਸੀਆਂ ਰੋਂਦੀਆਂ ਨੇ।

----- 0 -----

### ❀ ਅਕਲਮੰਦ ਬੰਦਾ ❀

'ਨਿੱਤ ਨਿੱਤ ਨਾ ਖੁਸ਼ੀ ਦਾ ਮੀਂਹ ਵੱਸੇ,
ਸਦਾ ਰਹੇ ਨਾ ਗ਼ਮ ਦੀ ਔੜ ਮੀਆਂ।
ਦੌੜ ਜ਼ਿੰਦਗੀ ਦੀ ਜਿੱਤੇ ਸਹਿਜ ਵਾਲਾ,
ਦਮ ਰੱਖ ਕੇ, ਦੌੜ, ਇਹ ਦੌੜ ਮੀਆਂ।
ਗੰਗਾ ਜਲ ਵਿੱਚ ਤੂੰਮੇ ਨੂੰ ਲੱਖ ਧੋਈਏ,
ਜਾਂਦੀ ਓਸ 'ਚੋਂ ਕਦੇ ਨਾ ਕੌੜ ਮੀਆਂ।
ਅਕਲਮੰਦ ਬੰਦਾ, ਜਿਸ ਦੇ ਬੋਲ ਮਿੱਠੇ,
ਜਿਹੜਾ ਕਰੇ ਨਾ ਕੈਲਵੀ ਚੌੜ ਮੀਆਂ।

----- 0 -----

### ❀ ਮਰੀ ਗਾਂ ਦਾ ਦੁੱਧ ❀

ਧੋ ਰਹੇ ਹਾਂ ਆਪਣਾ ਅਸੀਂ ਪਿੰਡਾ,
ਕੀ ਦਿਲ ਵੀ ਆਪਣਾ ਧੋ ਰਹੇ ਹਾਂ?
ਕਣਕ, ਮੋਤੀਆਂ ਜੇਹੀ ਕੀਕਰ ਘਰ ਆਊ?
ਬੀਜ ਬਾਥੂ ਦਾ ਖੇਤ ਵਿੱਚ ਬੋ ਰਹੇ ਹਾਂ।
ਮੱਖਣ ਹੱਥ ਆਊ, ਕੀਕਰ ਮੱਖਣਾ ਓਏ?
ਮਰੀ ਗਾਂ ਦਾ ਦੁੱਧ ਜੋ ਚੋ ਰਹੇ ਹਾਂ।
ਕੱਢ ਕੈਲਵੀ ਦੋਸ਼ ਬਿਗਾਨਿਆਂ ਦੇ,
ਅਸੀਂ ਆਪਣੇ ਦੋਸ਼ ਲੁਕੋ ਰਹੇ ਹਾਂ।

----- 0 -----

### ❀ ਅਮਨ ਛਾਵਾਂ ❀

ਉਲਝੇ ਮਸਲੇ ਮੂੰਹ ਚਿੜਾਉਣ ਸਾਡਾ,
ਨਿੱਤ ਨਵੀਆਂ ਉੱਠਣ ਸਮੱਸਿਆਵਾਂ।
ਮਸਲਾ ਅਜੇ ਕਸ਼ਮੀਰ ਦਾ ਲਟਕਦਾ ਏ,
ਮਰ ਗਏ ਬਹੁਤ ਜਵਾਨ, ਤੇ ਰੋਣ ਮਾਵਾਂ।
ਹੱਲ ਕਰਦੇ ਕਰਦੇ ਬੋਰ ਹੋ ਗਏ,
ਹੱਥ ਲੱਗੀਆਂ ਸਾਡੇ ਨਾ ਸਫਲਤਾਵਾਂ।
ਬੋਹੜ ਪਿੱਪਲ ਸਭ ਕੈਲਵੀ ਵੱਢ ਰਹੇ ਹਾਂ,
ਸਾਨੂੰ ਨਹੀਂ ਪਸਿੰਦ ਹੁਣ ਅਮਨ ਛਾਵਾਂ।

----- 0 -----

9878381474

ਕਾਵਿ-ਕਿਆਰੀ

## ਸਨਮਾਨ

ਸੁਰਜੀਤ ਸਿੰਘ 'ਦੇਵਲ'

ਏਥੋਂ ਟੁਰੀਆਂ ਨੇ ਕਈ ਸਰਕਾਰਾਂ ਆ ਕੇ,
ਕੰਮ ਕਰਿਆ ਨਾ ਕਿਸੇ ਅਸੂਲ ਦਾ ਹੈ।
ਜਿੱਥੇ ਧਨ ਲਗਾਉਣ ਦੀ ਲੋੜ ਵੱਡੀ,
ਨੇਤਾ ਸਮਝਦੇ ਉਹ ਕੰਮ ਫ਼ਜ਼ੂਲ ਦਾ ਹੈ।
ਹੱਕ ਧਰਮ ਸਥਾਨਾਂ ਤੋਂ ਪਹਿਲਾਂ,
ਹੋਣਾ ਚਾਹੀਦਾ ਸਨਮਾਨ ਸਕੂਲ ਦਾ ਹੈ।
ਜਿੱਥੇ ਹਰ ਧਰਮ ਮਜ਼੍ਹਬ ਦਾ ਬੱਚਾ,
ਜਾ ਕੇ ਗੁਰੂ ਤੋਂ ਗਿਆਨ ਕਬੂਲ ਦਾ ਹੈ।

## ਡੱਡੂ ਛੜੱਪਾ

ਸੁਰਜੀਤ ਸਿੰਘ 'ਦੇਵਲ'

ਵੇਖੋ ਲਾਉਣ ਛੜੱਪਾ ਡੱਡੂ ਦਲ ਬਦਲੂ,
ਬੇੜੀਂ ਵੱਟੇ ਉਹ ਆਪਣੇ ਆਪ ਪਾਉਂਦੇ।
ਅੱਖਾਂ ਮੀਟਦੇ ਧਰਮੀ ਪਹਿਰੇਦਾਰ ਵੇਖੋ,
ਜਦੋਂ ਮਾਣ ਸਿਰੋਪਿਆਂ ਦਾ ਘਟਾਉਂਦੇ।
ਭਰਵੀਂ ਫਸਲ ਵੇਖ ਕੇ ਉੱਡਦੇ ਨੇ,
ਤਾਂ ਹੀ ਮੌਸਮੀ ਬਟੇਰੇ ਅਖਵਾਉਂਦੇ।
ਜਾਗੋ ਵੋਟਰੋ ਦਲ ਬਦਲੂ ਸ਼ਿਸਕੇਰ ਦਿਓ,
ਵੋਟ ਕੀਮਤੀ ਦੀ ਕਦਰ ਨਾ ਜੋ ਪਾਉਂਦੇ।

9256367202

## ਦਾਤ

ਗੁਰਨਾਮ ਸਿੰਘ ਬਿਜਲੀ

ਸਾਂਭ, ਸਾਂਭ ਰੱਖੋ ਤੁਸੀਂ, ਤੇਗ ਇਹ ਦਾਤਾਰ ਦੀ,
ਸਿਫਤ ਨਾ ਲਿਖੀ ਜਾਂਦੀ, ਇਹਦੀ ਚਮਕਾਰ ਦੀ,
ਜੰਗ ਵਿੱਚ ਬਣੇ ਚੰਡੀ, ਜ਼ਬਰ ਦੇ ਟਾਕਰੇ ਲਈ,
ਢਾਲ ਬਣ ਜਾਂਦੀ, ਮਜ਼ਲੂਮਾਂ ਦੇ ਆਸਰੇ ਲਈ,
ਈਨ ਇਹ ਮੰਨਦੀ ਨਾ, ਕਿਸੇ ਵੀ ਸਰਕਾਰ ਦੀ।
ਰੋਹ ਦੇ ਵਿੱਚ ਆ ਕੇ ਜਦ, ਖਾਲਸਾ ਸਜਾਇਆ ਸੀ,
ਅਨੰਦਪੁਰ ਵਿੱਚ ਇਹਨੇ, ਤਹਿਲਕਾ ਮਚਾਇਆ ਸੀ,
ਸ਼ਾਨ ਸੀ ਵਧਾਈ ਇਹਨੇ, ਸਿੰਘ ਸਰਦਾਰ ਦੀ।
ਡੰਗਦੀ ਇਹ ਵੈਰੀਆਂ ਨੂੰ, ਡੰਗਦੇ ਜਿਉਂ ਨਾਗ ਨੇ,
ਮੰਗਦਾ ਨਾ ਉਹ ਪਾਣੀ, ਜਿਹਦੇ ਮੰਦੇ ਭਾਗ ਨੇ,
ਆਪਣੇ ਪਿਆਰਿਆਂ ਨੂੰ, ਇਹਦਾ ਸਾਨੀ ਕੋਈ ਨਾ,
ਇਹਦੇ ਵਾਂਗ ਰਾਖੀ ਇਥੇ, ਕਿਸੇ ਤੋਂ ਵੀ ਹੋਈ ਨਾ,
ਗਰੀਬ ਦੀ ਇਹ ਲਾਜ ਰੱਖੇ, ਸ਼ਾਨ ਦਸਤਾਰ ਦੀ,
ਖ਼ੂਨ ਦੀ ਪਿਆਸੀ ਇਹਨੂੰ, ਵੈਰੀ ਇਹਦੇ ਕਹਿਦੇ ਨੇ,
ਕੰਬਦੇ ਨੇ ਥਰ ਥਰ, ਡਰਦੇ ਜੋ ਰਹਿੰਦੇ ਨੇ,
'ਬਿਜਲੀ' ਦੀ ਜਿੰਦ ਉਤੋਂ, ਜਾਨ ਇਹ ਹੈ ਵਾਰ ਦੀ।
ਸਾਂਭ, ਸਾਂਭ ਰੱਖੋ ਤੁਸੀਂ..........................।

---- 0 ----

## ਮੂਰਖ ਕੋ ਤਜ ਦੀਜੀਏ, ਪ੍ਰਗਟ ਦੁਪਦ ਪਸੁ ਜਾਨ॥
## ਬਚਨ ਬੋਲਤੇ ਬੇਦ ਹੀ, ਅੰਧਹ ਕਾਂਟ ਸਮਾਨ॥

ਸਵ: ਭਾਈ ਦਿੱਤ ਸਿੰਘ ਗਿਆਨੀ

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਮੂਰਖ ਨੂੰ ਦੋ ਪੈਰਾਂ ਵਾਲਾ ਪਸ਼ੂ ਜਾਨ ਕੇ ਤਯਾਗ ਦੇਨਾ ਚਾਹੀਏ ਅਤੇ ਉਸ ਦੀ ਸੰਗਤ ਕਰਨੇ ਤੇ ਇਸ ਪ੍ਰਕਾਰ ਬਚਨਾਂ ਰੂਪੀ ਕੰਡੇ ਪੁੜਦੇ ਹਨ ਜਿਸ ਪ੍ਰਕਾਰ ਅੰਧੇ ਪੁਰਖ ਨੂੰ ਬਿਨਾ ਦੇਖਨੇ ਤੇ ਕੰਡੇ ਦੁਖ ਦੇਂਦੇ ਹਨ। ਇਸ ਦਾ ਭਾਵ ਇਹ ਹੈ ਕਿ ਮੂਰਖ ਪੁਰਸ਼ ਦੋ ਪੈਰਾਂ ਵਾਲਾ ਪਸ਼ੂ ਅਤੇ ਦੁਰ ਬਚਨਾ ਰੂਪੀ ਕੰਡਿਆਂ ਦਾ ਰੁਖ ਹੈ, ਜਿਸ ਤੇ ਮਹਾਤਮਾਂ ਪੁਰਖ ਬਚੇ ਰਹਨ।

*ਕਾਵਿ-ਕਿਆਰੀ*

## ਗੀਤ

ਅਮਰੀਕ ਸਿੰਘ
ਤਲਵੰਡੀ

ਪਾਣੀ ਨੂੰ ਪਿਤਾ ਦੱਸਿਆ ਬੰਦੇ।
ਪਵਨ ਨੂੰ ਗੁਰਾਂ ਗੁਰੂ ਸੀ ਦੱਸਿਆ,
ਧਰਤ ਨੂੰ ਉਨਾਂ ਦੱਸਿਆ ਮਾਤਾ ।
ਪਾਣੀ ਨੂੰ ਪਿਤਾ ਦੱਸਿਆ ਬੰਦੇ ,
ਤੂੰ ਕੀ ਤਿੰਨਾਂ ਦਾ ਹਾਲ ਬਣਾਤਾ ।
ਮੁੱਦਤਾਂ ਪਹਿਲਾਂ ਸਾਡੇ ਗੁਰੂਆਂ,
ਹਵਾ ਦਾ ਸਾਨੂੰ ਮਹੱਤਵ ਦੱਸਿਆ ।
ਉਂਝ ਗੁਰੂਆਂ ਨੂੰ ਮੰਨਦਾ ਏਂ ,
ਉਪਦੇਸ਼ ਨਾ ਤੇਰੇ ਦਿਲ ਵਿੱਚ ਵਸਿਆ ।
ਪਾਕਿ ਪਵਿੱਤਰ ਪੌਣ ਦੇ ਵਿੱਚ ,
ਧੂੰਆਂ ਗੈਸਾਂ ਦਾ ਜ਼ਹਿਰ ਮਿਲਾਤਾ ।
ਪਾਣੀ ਨੂੰ ਪਿਤਾ ਦੱਸਿਆ ਬੰਦੇ.........।
ਧਰਤੀ ਨੂੰ ਉਨਾਂ ਮਾਂ ਸੀ ਦੱਸਿਆ,
ਮਾਂ ਨੂੰ ਵੀ ਤੂੰ ਮੁਆਫ ਨ੍ਹੀਂ ਕੀਤਾ ।
ਜਨਮ ਤੋਂ ਲੈ ਕੇ ਹੁਣ ਤੱਕ ਬੰਦੇ,
ਕੀ ਕੁੱਝ ਇਹਦਾ ਖਾਧਾ ਪੀਤਾ ।
ਪਹਾੜ ਜਿੱਡਾ ਅਹਿਸਾਨ ਤੂੰ ਬੰਦੇ ,
ਧਰਤੀ ਮਾਂ ਦਾ ਮਿੱਟੀ ਮਿਲਾਤਾ ।
ਪਾਣੀ ਨੂੰ ਪਿਤਾ ਦੱਸਿਆ ਬੰਦੇ............।
ਪਾਣੀ ਨੂੰ ਪਿਤਾ ਦੱਸਿਆ ਗੁਰਾਂ ,
ਏਥੇ ਵੀ ਨਵੇਂ ਗੁੱਲ ਖਿਲਾਏ ।
ਦੁਨੀਆਂ ਭਰ ਦੇ ਤੱਤ ਜ਼ਹਿਰੀਲੇ,
ਸਾਰੇ ਪਾਣੀ ਵਿੱਚ ਮਿਲਾਏ ।
ਓਹਦਾ ਕਿੱਥੇ ਹੋਊ ਭਲਾ ,
ਪਿਤਾ ਨੂੰ ਜੀਹਨੇ ਜ਼ਹਿਰ ਪਿਲਾਤਾ ।
ਪਾਣੀ ਨੂੰ ਪਿਤਾ ਦੱਸਿਆ ਬੰਦੇ............।
'ਅਮਰੀਕ ਤਲਵੰਡੀ' ਵਾਲੇ ਨੇ,
ਪਹਿਲਾਂ ਵੀ ਗੱਲ ਸਮਝਾਈ ਏ ।
ਅੱਜ ਫਿਰ ਪੂਰੀ ਦੁੱਖੀ ਹੋ ਕੇ,
ਕਲਮ ਏਹਦੀ ਕੁਰਲਾਈ ਏ ।
ਰੁੱਖਾਂ ਦੀ ਭਰਮਾਰ ਤੂੰ ਕਰਦੇ,
ਫਿਰ ਮੈਂ ਸਮਝੂੰ ਕੁੱਝ ਬਚਾਤਾ ।
ਪਾਣੀ ਨੂੰ ਪਿਤਾ ਦੱਸਿਆ ਬੰਦੇ ..........।

9463542896

----- 0 -----

## ਅਸੀਂ ਵਾਸੀ ਦੇਸ਼ ਪੰਜਾਬ ਦੇ ਹਾਂ

*ਸਰਦਾਰ ਪੰਛੀ*

ਅਸੀਂ ਵਾਸੀ ਦੇਸ਼ ਪੰਜਾਬ ਦੇ ਹਾਂ,
ਕਰਦੇ ਹਾਂ ਵਣਜ ਪਿਆਰਾਂ ਦਾ।
ਓਥੇ ਅਪਣਾ ਖ਼ੂਨ ਵਗਾ ਦਈਏ,
ਜਿਥੇ ਮੁੜ੍ਹਕਾ ਡੁਲ੍ਹਦਾ ਯਾਰਾਂ ਦਾ।
ਇਹ ਭਾਰਤ ਦੇਸ਼ ਹੈ ਮਾਂ ਸਾਡੀ,
ਹਰ ਧੁੱਪ ਵਿੱਚ ਠੰਡੀ ਛਾਂ ਸਾਡੀ।
ਅਸਾਂ ਇਹਦੀ ਸ਼ਾਨ ਵਧਾਉਣੀ ਏਂ।
ਜਿੰਦ ਇਹਦੇ ਲੇਖੇ ਲਾਉਣੀ ਏਂ।
ਇਹ ਵਾਅਦਾ ਹੈ ਦਿਲਦਾਰਾਂ ਦਾ,
ਓਥੇ ਆਪਣਾ .............
ਅਸੀਂ ਏਸ ਬਾਗ ਦੇ ਹਾਂ ਮਾਲੀ।
ਦਿਨ ਰਾਤ ਕਰਾਂਗੇ ਰਖਵਾਲੀ।
ਇਹ ਕਿਆਰੀ ਕਿਆਰੀ ਹਰਿਆਲੀ।
ਫੁੱਲਾਂ ਦੇ ਨਾਲ ਭਰੀ ਡਾਲੀ।
ਕੀ ਕੰਮ ਹੈ ਏਥੇ ਖਾਰਾਂ ਦਾ।
ਓਥੇ ਆਪਣਾ .............
ਇਹ ਬਾਗ ਦਾ ਹਰ ਇਕ ਰੁੱਖ ਸਾਡਾ,
ਹਰ ਰੁੱਖ ਤੋਂ ਮਿਲਦਾ ਸੁਖ ਸਾਡਾ।
ਤੇ ਇਸਦਾ ਹਰ ਦੁੱਖ, ਦੁੱਖ ਸਾਡਾ,
ਆਨੰਦ ਪੁਰ ਵੱਲ ਹੈ ਮੁੱਖ ਸਾਡਾ।
ਜੋ ਮੱਕਾ ਹੈ ਸਰਦਾਰਾਂ ਦਾ।
ਓਥੇ ਆਪਣਾ .............

94170-91668

----- 0 -----

ਕਾਵਿ-ਕਿਆਰੀ

31 ਜੁਲਾਈ ਸ਼ਹੀਦੀ ਦਿਨ 'ਤੇ ਵਿਸ਼ੇਸ਼

# ਸ਼ਹੀਦ ਊਧਮ ਸਿੰਘ

*ਸੁਰਿੰਦਰ ਸਿੰਘ 'ਖਾਲਸਾ'*

ਇਕੱਤੀ ਜੁਲਾਈ ਨੂੰ ਇੰਗਲੈਂਡ ਧਰਤ ਉਤੇ,
ਊਧਮ ਸਿੰਘ ਨੂੰ ਫਾਂਸੀ ਅੰਗ੍ਰੇਜ਼ ਜਦ ਦੇਣ ਲੱਗਾ ।
ਰੱਸੇ ਨੂੰ ਚੁੰਮ ਕੇ ਊਧਮ ਸਿੰਘ' ਗਲ ਪਾਇਆ,
ਨਾਲੇ ਦਿੱਲ ਦੀਆਂ ਗੱਲਾਂ ਕੁਝ ਕਹਿਣ ਲੱਗਾ ।
ਹਾਲੇ ਹੋਇਆ ਨਹੀਂ ਦੇਸ਼ ਅਜਾਦ ਮੇਰਾ,
"ਪਰ" ਇਹ ਸਦਾ ਤਾਂ ਗੁਲਾਮ ਨਹੀਂ ਰਹਿਣ ਲੱਗਾ ।
ਪ੍ਰਭਾਤ ਦਿਸੱਦੀ ਹੈ ਬਹੁਤ ਨਜਦੀਕ ਮੈਨੂੰ,
'ਹਨੇਰਾ ਰਾਤ ਦਾ ਨਹੀਂ ਬਹੁਤੀ ਦੇਰ ਰਹਿਣ ਲੱਗਾ ।
ਚਮਕ ਪਿਆ ਹੈ 'ਤਾਰਾ ਸਵੇਰ ਵਾਲਾ,
ਸੂਰਜ ਚੜ੍ਹਨ ਤੋਂ ਹੁਣ ਕਿਵੇਂ ਵੀ ਨਹੀਂ ਰਹਿਣ ਲੱਗਾ ।
ਅਜਾਦੀ ਦੀ ਸ਼ਮਾਂ 'ਚ ਤੇਲ ਦੀ ਥਾਂ ਖੂਨ ਪਾਇਆ,
ਗੁਲਾਮੀ ਦਾ ਕਿਲਾ ਹੈ ਹੁਣ ਢਹਿਣ ਲੱਗਾ ।
ਸੁਨਾਮ ਸ਼ਹਿਰ ਹੈ ਜਨਮ ਭੌਂਇ ਮੇਰਾ,
ਅੰਮ੍ਰਿਤਸਰ ਯਤੀਮ ਖਾਨੇ ਆਕੇ ਸਾਂ ਮੈਂ ਰਹਿਣ ਲੱਗਾ ।
ਜਲਿਆਂ ਵਾਲੇ ਕਾਂਡ ਨੇ ਦਿਲ ਜ਼ਖਮੀ ਕੀਤਾ,
ਬਦਲੇ ਦੇ ਵਹਿਣ 'ਚ ਉਦੋਂ ਦਾ ਮੈਂ ਵਹਿਣ ਲੱਗਾ ।
ਕੈਕਸਟਨ ਦੇ ਹਾਲ 'ਚ ਬਦਲਾ ਮੇਰਾ ਹੋਇਆ ਪੂਰਾ,
ਕਰਜ਼ਾ ਦੇਸ਼ ਦਾ ਇਉਂ ਹੈ ਲਹਿਣ ਲੱਗਾ ।
ਦੇਸ਼ ਤੋਂ ਦੂਰ ਹਾਂ ਮੈਂ ਹੋਣ ਕੁਰਬਾਨ ਲੱਗਾ,
ਅਲਵਿਦਾ ਆਖਰੀ ਹਾਂ ਮੈਂ ਸਭ ਨੂੰ ਕਹਿਣ ਲੱਗਾ ।
ਮੇਰੀ ਆਤਮਾ ਮੇਰੇ ਦੇਸ਼ ਆਵੇਗੀ,
ਮਿੱਟੀ ਦਾ ਸਰੀਰ ਹੀ ਭਾਂਵੇਂ ਇੰਗਲੈਂਡ ਰਹਿਣ ਲੱਗਾ ।
ਸ਼ਹੀਦਾਂ ਦੇ ਲਹੂ ਤੋਂ ਇਕ ਇਨਕਲਾਬ ਉਠੂ,
ਜਿਸਦੇ ਤੇਜ ਨੂੰ ਜ਼ਾਲਿਮ ਨਹੀਂ ਫਿਰ ਸਹਿਣ ਲੱਗਾ ।
ਬੱਚਾ-ਬੱਚਾ ਉਠੇਗਾ ਮੇਰੇ ਦੇਸ਼ ਵਾਲਾ,
ਅੰਗ੍ਰੇਜ਼ਾਂ ਦਾ ਬੱਚਾ ਵੀ ਨਾ ਮੇਰੇ ਦੇਸ਼ ਫਿਰ ਰਹਿਣ ਲੱਗਾ।
ਮੇਰੇ ਰਹਿੰਦੇ ਕਾਰਜ ਕਰਣਗੇ ਮੇਰੇ ਦੇਸ਼ ਵਾਸੀ,
ਜਿਨ੍ਹਾਂ ਦੇ ਮੋਢਿਆਂ ਤੇ ਭਾਰ ਹਾਂ ਮੈਂ ਦੇਣ ਲੱਗਾ ।
ਅਜਾਦੀ ਦੇਸ਼ ਨੂੰ ਤਾਂ ਹੁਣ ਮਿਲ ਹੀ ਜਾਣੀ,
ਜਾਨਾਂ ਵਾਰ ਕੇ ਵੀ ਇਸਦੀ ਸੰਭਾਲ ਰਖਿਉ ।
ਅਜਾਦ ਫਿਜ਼ਾ ਤੁਹਾਨੂੰ ਨਸੀਬ ਹੋਵੇ,
ਹਮੇਸ਼ਾ-ਹਮੇਸ਼ਾ ਵਾਸਤੇ ਹੀ ਇਸਦੀ ਸੰਭਾਲ ਰਖਿਉ ।
ਲੁਟੇਰੇ ਦੇਸ਼ 'ਚੋਂ ਹੀ ਨਾ ਹੋ ਜਾਣ ਪੈਦਾ,
ਸਰਕਾਰਾਂ ਦੀ ਚੋਣ ਵੇਲੇ ਪੂਰਾ ਖਿਆਲ ਰਖਿਉ ।
ਭੇਖ ਮੋਮਨਾਂ ਦੇ ਬਣਾਕੇ ਕਾਫਿਰਾਂ ਦੇ ਹੜ੍ਹ ਆਉਣਗੇ,
ਪਾ ਖੇਤਾਂ ਦੇ ਤਕੜੇ ਮਚਾਨ ਰਖਿਉ ।
ਭੇਖ ਮੋਮਨਾਂ ਦੇ ਕਾਫਿਲੇ ਕਾਫਿਰਾਂ ਦੇ ,
ਚੋਰ-ਠੱਗ ਆਉਣਗੇ ਪੂਰਾ ਖਿਆਲ ਰਖਿਉ ।
ਭੁੱਲਿਉ ਨਾ ਭਗਤ,'ਸੁਖਦੇਵ,ਤੇ 'ਰਾਜਗੁਰੂ ਨੂੰ,
ਅਜਾਦ ਤੇ ਬੋਸ ਜਿਹਾਂ ਦੀ ਭਾਲ ਰਖਿਉ ।
ਗੀਤ ਅਜਾਦੀ ਦੇ ਸਦਾ ਰਹੋ ਗਾਉਂਦੇ,
'ਸੁਰਿੰਦਰ' ਦੇ ਨਾਲ ਬਣਾਕੇ ਸੁਰ ਤੇ ਤਾਲ ਰਖਿਉ ।

94662 66708

— 0 —

ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ॥
ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ॥
ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ॥
ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਾਵਨ॥
ਰੁਲਦਾ ਸਿੰਘ ਰੁਲਦਾ ਭਾਈ॥
ਕਿਉਂ ਤੈਂ ਅਪਨੀ ਅਕਲ ਗੁਵਾਈ॥
ਅਰ ਸੀ ਬਾਪ ਤੁਸਾਡਾ ਸਿਖ॥
ਸੱਪਾਂ ਦੀ ਜਿਨ ਕਢੀ ਮਿਖ॥
ਗੁਗੇ ਬੁਗੇ ਕੁਝ ਨਾ ਮੰਨੇ॥
ਕਈ ਮਾੜੀਆਂ ਦੇ ਸਿਰ ਭੰਨੇ॥

*(ਗੁੱਗਾ ਗਪੌੜਾ ਵਿਚੋਂ) ਭਾਈ ਦਿੱਤ ਸਿੰਘ ਗਿਆਨੀ*

# ਸਹਿਯੋਗੀਆਂ ਦੇ ਪੱਤਰ

**ਮੁੱਖ ਸੰਪਾਦਕ**

**ਪ੍ਰਿੰ: ਨਸੀਬ ਸਿੰਘ ਸੇਵਕ ਜੀ**

**ਫਤਿਹ ਪ੍ਰਵਾਨ ਕਰਨੀ,**

ਜੂਨ 2014 ਦੀ ਪੱਤ੍ਰਿਕਾ ਪੜੀ ਬਹੁਤ ਖੁਸ਼ੀ ਹੋਈ ਜਿਸ ਲੇਖ 'ਸਿੱਖਿਆ ਦੇ ਮਾਧਿਅਮ ਬਾਰੇ ਸੁਪਰੀਮ ਕੋਰਟ ਦੇ ਕਿੰਨੇ ਕੁ ਸਹੀ?

ਬਹੁਤ ਜਨਤਾ ਜੋ ਇਸ ਅਣਜਾਣ ਸੀ ਉਨ੍ਹਾਂ ਨੂੰ ਇਹ ਜਾਣਕਾਰੀ ਮਿਲੀ। ਇਸ ਨਾਲ ਸੂਬਿਆਂ ਦੀਆਂ ਭਾਸ਼ਾਵਾਂ ਨੂੰ ਬਹੁਤ ਖਤਰਾ ਪੈਦਾ ਹੋ ਗਿਆ। ਸੂਬਾਈ ਭਾਸ਼ਾ ਦਾ ਪਹਿਲਾ ਹੀ ਮਰਨ ਕੰਢੇ ਤੇ ਹਨ ਜਿਨ੍ਹਾਂ ਵਿਚੋਂ ਪੰਜਾਬੀ ਵੀ ਇੱਕ ਭਾਸ਼ਾ ਹੈ ਇਸ ਨੂੰ ਬਚਾਉਣ ਵਾਸਤੇ ਸਾਡੇ ਬੁੱਧੀ-ਜੀਵੀਆਂ ਨੂੰ ਵੀ ਸੋਚਣਾ ਪਵੇਗਾ।

ਸਰਕਾਰਾਂ ਤੋਂ ਤਾਂ ਕੋਈ ਆਸ ਨਹੀਂ ਰੱਖੀ ਜਾ ਸਕਦੀ। ਪੰਜਾਬੀ ਸਭਾਵਾਂ ਨੂੰ ਹੀ ਇੱਕ ਜੁਟ ਹੋ ਕੇ ਅੱਗੇ ਆਉਣਾ ਚਾਹੀਦਾ ਹੈ। ਲੀਡਰ ਦੀ ਲੋੜ ਹੈ ਜਨਤਾ ਜਰੂਰ ਪਿਛੇ ਲੱਗੇਗੀ।

ਮੈਂ ਆਪਣੇ ਵਲੋਂ ਇੱਕ ਛੋਟੀ ਜਿਹੀ ਭੇਟਾ ਭੇਜ ਰਿਹਾ ਹਾਂ ਕਬੂਲ ਕਰਨੀ ਰਕਮ 1000/- ਰੁਪਏ। ਮੈਂ ਬੇਟੀ ਦਾ ਵਿਆਹ ਕੀਤਾ ਹੈ ਆਪ ਉਸ ਨੂੰ ਤੋਹਫੇ ਦੇ ਤੌਰ ਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਲਾ ਦੇਣਾ।

***ਸੁਖਚੈਨ ਸਿੰਘ ਚਾਹਲ***

----- 0 -----

**ਸੰਪਾਦਕ**

**ਗੁਰੂ ਫਤਿਹ,**

ਸ੍ਰੀ ਮਾਨ ਜੀ,

ਮੇਰੀ ਫੋਨ ਤੇ ਹੀ ਬੇਨਤੀ ਤੇ ਆਪ ਜੀ ਨੇ ਮਈ, 2014 ਤੋਂ ਮੈਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਭੇਜਣੀ ਸ਼ੁਰੂ ਕੀਤੀ ਹੈ। ਜਿਸ ਦੇ ਫਲਸਰੂਪ ਮੈਂ ਆਪ ਜੀ ਦੇ ਬੈਂਕ ਅਕਾਊਂਟ ਵਿੱਚ 250/- ਰੁਪਏ ਸਾਲਾਨਾ ਚੰਦੇ ਵਜੋਂ ਜਮਾਂ ਕਰਾ ਦਿੱਤੇ ਹਨ। ਇਹ ਆਪ ਦੀ ਜ਼ਰੂਰੀ ਸੂਚਨਾ ਅਤੇ ਅਗਲੀ ਕਾਰਵਾਈ ਹਿੱਤ ਹੈ। ਜਮਾਂ ਕੀਤੀ ਰਕਮ ਦੀ ਅਸਲੀ ਕਾਪੀ ਭੇਜ ਰਿਹਾ ਹਾਂ। ਪਰ ਪਹੁੰਚ ਸਬੰਧੀ ਸੂਚਿਤ ਕੀਤਾ ਜਾਵੇ ਜੀ।

ਆਪ ਦਾ ਸ਼ੁਭਚਿੰਤਕ,

***ਭਾਗ ਮੱਲ***

----- 0 -----

***ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ,***

***ਗੁਰੂ ਫਤਿਹ,***

*ਸ੍ਰੀ ਮਾਨ ਜੀ,*

*ਆਪ ਜੀ ਨੂੰ ਹੁਣੇ-ਹੁਣੇ ਕੀਤੇ ਸਿਕਿਮ ਪ੍ਰਦੇਸ਼ ਦੀਆਂ ਹੁਸੀਨ ਵਾਦੀਆਂ ਦੇ ਸਫਰ ਨਾਲ ਸੰਬੰਧਿਤ ਲੇਖ, ਹੁਸੀਨ ਵਾਦੀਆਂ ਸਿਕਮ ਪ੍ਰਾਂਤ ਦਾ ਅਦਭੁੱਤ ਨਜ਼ਾਰਾ, ਭੇਜ ਰਿਹਾ ਹਾਂ। ਆਸ ਹੈ, ਆਪ ਨੂੰ ਪਸੰਦ ਆਏਗਾ ਅਤੇ ਇਸ ਰਚਨਾ ਨੂੰ ਆਪਣੇ ਸੁਪ੍ਰਸਿੱਧ ਰਸਾਲੇ ਵਿੱਚ ਸਥਾਨ ਦੇ ਕੇ ਧੰਨਵਾਦੀ ਬਣਾਉਗੇ।*

*ਹਿਤੂ,*

***ਡਾ. ਸਾਹਿਬ ਸਿੰਘ ਅਰਸ਼ੀ***

----- 0 -----

**ਸਭ ਤੇ ਊਚਾ ਜਾ ਕਾ ਨਾਉ ॥**
**ਸਦਾ ਸਦਾ ਤਾ ਕੇ ਗੁਣ ਗਾਉ ॥**
**ਜਿਸੁ ਸਿਮਰਤ ਸਗਲਾ ਦੁਖੁ ਜਾਇ ॥**
**ਸਰਬ ਸੂਖ ਵਸਹਿ ਮਨਿ ਆਇ ॥ 1 ॥**
**ਸਿਮਰਿ ਮਨਾ ਤੂ ਸਾਚਾ ਸੋਇ ॥**
**ਹਲਤਿ ਪਲਤਿ ਤੁਮਰੀ ਗਤਿ ਹੋਈ ॥**
**॥ ਰਹਾਉ ॥ (1184)**

Spl. in **HEALTH** **SEX** **URINE** **SKIN**

Since 1944




**Height Increase, Chronic Digestive Problems**

# ਤਾਕਤ ਦਾ ਤੋਹਫਾ™ ਕੇਸਰ / ਗੋਲਡ ਕੋਰਸ ਖਾਓ

**ਕਮਜ਼ੋਰੀ ਦਾ ਸਦਾ ਦੇ ਲਈ ਕਾਮਯਾਬ ਇਲਾਜ ਪਾਓ (ਤੁਰੰਤ ਮੰਗਵਾਣ ਦੇ ਲਈ ਸੰਪਰਕ ਕਰੋ)**

**ਦੁਨੀਆਂ ਕਿਉਂ ਮੰਨਦੀ ਹੈ ?**

ਕਿਉਂਕਿ ਅਸੀਂ ਉਸ ਰੋਗ ਦਾ ਇਲਾਜ ਕਰਦੇ ਹਾਂ, ਜਿਸ ਨੂੰ ਠੀਕ ਕਰ ਸਕਦੇ ਹਾਂ । ਇਹ ਸਾਡਾ ਕੋਈ ਨਵਾਂ ਕੰਮ ਨਹੀਂ, ਸਾਡੇ ਪੁਛਤ ਦਰ ਪੁਛਤ ਖਾਨਦਾਨੀ ਤਜ਼ੁਰਬੇ ਅਤੇ ਅਜ਼ਮਾਇਸ਼ ਆਯੁਰਵੇਦਿਕ ( ਹਰਬਲ ਡਾਈਟ) ਇਲਾਜ਼ ਦੀ ਸ਼ੋਹਰਤ ਦੇਸ਼ਾਂ-ਵਿਦੇਸ਼ਾਂ ਵਿੱਚ ਪ੍ਰਸਿੱਧ ਹੈ । ਕਿਸੇ ਵੀ ਉਮਰ ਵਿੱਚ ਕਿਸੇ ਨੂੰ ਕੋਈ ਵੀ ਗੁਪਤਰੋਗ ਜੋ ਜ਼ਿੰਦਗੀ ਦੇ ਲਈ ਸੋਗ ਬਣ ਗਿਆ ਹੋਵੇ, ਪੁਰਾਨੀ ਕਮਜ਼ੋਰੀ, ਸੁਕਰਾਣੂ ਸਮੱਸਿਆ, ਅੰਤੜਾਂ ਕਮਜ਼ੋਰ, ਧਰਨ, ਵੀਰਜ ਵਿੱਚ Pus Cell, ਨਲਾਂ ਵਿੱਚ ਦਰਦ, ਜ਼ਿਆਦਾ ਹੱਥਰਸੀ, ਪੁਰਾਣਾ ਸਪਨਦੋਸ਼, ASAB ਵੱਧ ਜਾਣਾ, ਹੁਸ਼ਿਆਰੀਘੱਟ, ਹਾਰਮੋਨ ਦਾ ਅਸੰਤੁਲਨ, Stress Diabetes, Early Dischanrge ਆਦਿ ਦਾ ਕਾਮਯਾਬ ਇਲਾਜ- No Side Effect.

**Since 1944 Worldwide Safe & Successful Ayurvedic/Herbal Treatment for Every One.**

**www.yogisayurveda.com**

**An ISO 9001:2008 Certified Co.**

**ਪੂਰਾ ਕੋਰਸ ਵਰਤਣ ਤੋਂ ਬਾਦ ਦੁਬਾਰਾ ਦਵਾਈ ਦੀ ਲੋੜ ਨਹੀਂ ਪੈਂਦੀ**




**Every Saturday to Monday 10:45 pm**

## KHANDANI VAID (B.A.M.S.) AYURVEDACHARYA

# SUKHJINDER SINGH YOGI

## S/O LATE VAID HARBHAJAN SINGH YOGI

| CHANDIGARH | LUDHIANA | JALANDHAR | AMRITSAR |
|---|---|---|---|
| (Every Friday & Saturday)<br>2ND FLOOR ONLY,<br>SCO 1034, Sector 22-B,<br>Opposite Sector 17 Bus Stand | (Every Wed. - Thursday)<br>Shop No. 18, Opp. Bus Stand | Shop no. 16 (Opp. Bus Stand)<br>दवाई मिलती है | (Sunday by Appointment)<br>SCO 84, 2nd Floor,<br>City Centre, Near Bus Stand |

**ਤੁਰੰਤ ਪੁਛੋ: 99140-00365, 93570-00019**

**Western Union/Money Gram/Online Payment ਕਰ ਸਕਦੇ ਹਨ**

Registration No. R.N.I CHAPUN/2010/33423 P.O. REGD. NO CHD/144/2014-16



IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036